ਆਉਂਦੀਆਂ ਹਨ ਕਿ ਮੈਂ ਰੱਬ ਨੂੰ ਇਥੇ ਸਾਮ੍ਹਣੇ ਮਿਲਣਾ ਹੈ। ਸਾਡੀਆਂ ਕਹਾਣੀਆਂ ਵੀ ਐਸੀਆਂ ਹੀ ਨੇ। ਉਹ ਗੱਲਾਂ ਹੋਰ ਨੇ ਵਿਚੋਂ, ਉਤਲੀਆਂ ਗੱਲਾਂ ਹੋਰ ਨੇ ਉਹ, ਭਾਵਨਾ ਦਾ ਰੱਬ ਤਾਂ ਮਿਲ ਜਾਂਦਾ ਹੈ।

ਇਕ ਵਾਰ ਨਾਮਦੇਵ ਜੀ ਦੇ ਜਦੋਂ ਉਨ੍ਹਾਂ ਦਾ ਦੇਹੁਰਾ ਫੇਰਿਆ ਪ੍ਰਮੇਸ਼ਰ ਨੇ ਤਾਂ ਮਨ ਵਿਚ ਥੋੜ੍ਹਾ ਅਭਿਮਾਨ ਆ ਗਿਆ। ਪੁੱਛਣ ਲੱਗੇ, ਪ੍ਰਭੂ ਨੂੰ ਕਹਿੰਦੇ, "ਤੁਸੀਂ ਕਿਥੇ ਰਹਿੰਦੇ ਹੋ?"

ਕਹਿੰਦੇ, "ਇਹ ਤਾਂ ਗੱਲ ਮੈਂ ਨਹੀਂ ਦੱਸਣੀ। ਇਹ ਜੇ ਮੈਂ ਦੱਸ ਦਿਤੀ ਤਾਂ ਨਾ ਮੈਂ ਰਹਿਣਾ ਹੈ, ਨਾ ਤੂੰ ਰਹਿਣਾ ਹੈ, ਨਾ ਸੰਸਾਰ ਨੇ ਰਹਿਣਾ ਹੈ। ਹਾਂ ਜੇ ਤੂੰ ਹੋਰ ਤਰ੍ਹਾਂ ਦੀ ਗੱਲ ਕਰਦਾ ਹੈਂ, ਹੇਠਲੇ ਦਰਜੇ ਦੀ, ਤਾਂ ਰਹਿੰਦੇ ਹਾਂ ਉਥੇ ਚਲਿਆ ਜਾਹ।"

ਉਥੇ ਚਲਿਆ ਗਿਆ ਤੇ ਕੀ ਦੇਖਦਾ ਹੈ ਕਿ ਟੁੱਟੀ ਹੋਈ ਝੌਂਪੜੀ ਹੈ, ਰੋਸ਼ਨੀ ਪੈਂਦੀ ਹੈ, ਸੂਰਜ ਦੀ ਹੇਠਾਂ ਜਾਂਦੀ ਹੈ, ਮੀਂਹ ਆ ਜਾਵੇ ਤਾਂ ਕਿਤੇ ਬੈਠਣ ਨੂੰ ਥਾਂ ਨਹੀਂ। ਇਕ ਮੰਜੀ ਟੁੱਟੀ ਹੋਈ ਪਈ ਹੈ, ਦੌਣ ਹੈ ਨਹੀਂ ਉਸ ਦੇ ਵਿਚ ਤੇ ਇਕ ਬੀਬੀ ਹਲਦੀ ਰਗੜਦੀ ਹੈ ਤੇ ਇਸ ਨੇ ਜਾ ਕੇ ਪੁਛਿਆ ਕਿ ਭੈਣ! ਇਹ ਰੰਕਾ-ਬੰਕਾ ਦਾ ਘਰ ਹੈ?"

ਕਹਿੰਦੀ, "ਹਾਂ"।

ਕਹਿੰਦਾ, "ਇਹ ਤੂੰ ਕੀ ਕਰਦੀ ਹੈਂ?"

ਕਹਿੰਦੀ, "ਮੈਂ ਹਲਦੀ ਰਗੜਦੀ ਹਾਂ।"

ਕਹਿੰਦਾ, "ਕਿਉਂ?"

ਕਹਿਣ ਲੱਗੀ, "ਇਕ ਨਵਾਂ-ਨਵਾਂ ਭਗਤ ਆਇਆ ਹੈ ਨਾਮਾ ਕਹਿੰਦੇ ਨੇ ਉਸ ਨੂੰ, ਨਾਮਦੇਵ। ਉਹ ਮਿੰਟ ਵਿਚ ਹੱਸ ਪੈਂਦਾ ਹੈ, ਮਿੰਟ ਵਿਚ ਰੁੱਸ ਜਾਂਦਾ ਹੈ। ਮੰਦਰ ਵਿਚ ਜਾ ਵੜਿਆ, ਉਥੇ ਜਾ ਕੇ ਰੁੱਸ ਗਿਆ, ਰੱਬ ਨੂੰ ਉਲਾਂਭੇ ਦੇਣ ਲੱਗ ਗਿਆ। ਮੈਨੂੰ ਤੂੰ ਛੀਪੇ ਦੇ ਜਨਮ ਵਿਚ ਪੈਦਾ ਕਿਉਂ ਕਰਿਆ, ਜੇ ਤੂੰ ਨੀਵੀਂ ਜਾਤਾਂ ਵਾਲਿਆਂ ਨੂੰ ਮਿਲਣਾ ਨਹੀਂ ਸੀ ਤਾਂ ਤੂੰ ਮੈਨੂੰ ਉਚੀ ਕੁੱਲ ਬ੍ਰਾਹਮਣਾਂ ਵਿਚ ਪੈਦਾ ਕਰ ਦਿੰਦਾ। ਇਸ ਤਰ੍ਹਾਂ ਕਹਿਣ ਲੱਗ ਗਿਆ।

***ਛੀਪੇ ਕੇ ਜਨਮਿ ਕਾਹੇ ਕਉ ਆਇਆ॥ ਪੰਨਾ - 1164***

ਕਹਿੰਦੀ, "ਜਦੋਂ ਜ਼ਿਆਦਾ ਹੀ ਕਿਹਾ ਤਾਂ ਪ੍ਰਭੂ ਨੇ ਮੰਦਰ ਘੁਮਾ ਦਿਤਾ ਤੇ ਉਸ ਦੇ ਵਲ ਮੂੰਹ ਕਰ ਦਿਤਾ ਤੇ ਪਾਂਡਿਆਂ ਵਲ ਪਿੱਠ ਕਰ ਦਿਤੀ। ਪ੍ਰਭੂ ਦੇ ਜਰਕ ਆ ਗਈ ਤੇ ਮੈਂ ਉਹ ਜਰਕ ਲਈ ਹਲਦੀ ਲਾਉਂਦੀ ਹਾਂ, ਹੁਣ ਤਾਂ ਠੀਕ ਹਨ।"

ਕਹਿੰਦੇ, "ਹੁਣ ਕਿੱਥੇ ਗਏ ਨੇ?"

ਕਹਿੰਦੀ, "ਬਾਹਰ ਗਏ ਨੇ।"

ਬਾਹਰ ਗਿਆ ਤਾਂ ਪ੍ਰਮੇਸ਼ਰ ਨੇ ਆਉਣਾ ਜਾਣਾ ਕਿਥੋਂ ਹੈਂ? ਮਿਲ ਗਏ ਇਸ ਨੂੰ।

ਕਹਿੰਦਾ, "ਮਹਾਰਾਜ! ਮੈਂ ਤਾਂ ਤੁਹਾਡਾ ਮਹੱਲ ਦੇਖਣ ਆਇਆ, ਤੁਹਾਡਾ ਰੰਗਲਾ ਪਲੰਘ ਵੀ ਦੇਖ ਆਇਆ। ਬੀਬੀ ਕਹਿੰਦੀ ਕਿ ਇਥੇ ਹੀ ਪਏ ਰਹਿੰਦੇ ਨੇ, ਅਸੀਂ ਬਥੇਰਾ ਕਹਿੰਦੇ ਹਾਂ ਕਿ ਤੁਸੀਂ ਮੰਦਰਾਂ ਵਿਚ ਜਾਓ। ਮੰਦਰਾਂ ਵਾਲਿਆਂ ਨੇ ਸਵਰਨ ਦੇ ਪਲੰਘ ਬਣਾਏ ਹੋਏ ਨੇ, ਹੀਰੇ ਜਵਾਹਰਾਤ ਜੜ੍ਹ ਕੇ, ਗਦੈਲੇ ਨੇ ਤੇ ਨਾਲ ਖੁਸ਼ਬੂਆਂ ਨੇ ਚੰਦਨ ਨੇ। ਬੀਬੀ ਕਹਿੰਦੀ ਸਾਨੂੰ ਪ੍ਰਭੂ ਕਹਿੰਦੇ ਹਨ ਕਿ ਮੇਰਾ ਉਥੇ ਜੀਅ ਨਹੀਂ ਲਗਦਾ, ਮੈਨੂੰ ਪਿਆਰ ਨਹੀਂ ਕੋਈ ਕਰਦਾ, ਮੈਂ ਉਥੇ ਕੀ ਜਾਵਾਂ, ਮੈਂ ਤਾਂ ਪਿਆਰ ਦਾ ਭੁੱਖਾ ਹਾਂ, ਪਿਆਰ ਦਾ ਬੰਨ੍ਹਿਆ ਹੋਇਆ ਹਾਂ, ਜਿਥੇ ਮੈਨੂੰ ਕੋਈ ਪਿਆਰ ਕਰਦਾ ਹੈ, ਮੈਂ ਉਤੇ ਰਹਿੰਦਾ ਹਾਂ..................ਆਹ ਮੰਜੀ ਤੇ ਪੈ ਜਾਂਦੇ ਨੇ।"

ਕਹਿੰਦੇ, "ਤੁਸੀਂ?"

ਕਹਿੰਦੇ, "ਅਸੀਂ ਆਹ ਸਫ ਤੇ ਪੈ ਜਾਂਦੇ ਹਾਂ।"

ਹੈਰਾਨ ਹੋ ਗਿਆ ਕਿ ਮੇਰੀ ਭਗਤੀ ਵੀ ਇਨ੍ਹਾਂ ਨੂੰ ਪ੍ਰਵਾਨ ਨਹੀਂ। ਇਹ ਕਹਿੰਦੇ ਨੇ ਕਿ ਰਾਗ-ਦ੍ਵੈਸ਼ ਦੇ ਵਿਚ ਆਇਆ ਹੋਇਆ ਭਗਤ ਹੈ, ਕਦੇ ਹੱਸ ਪੈਂਦਾ ਹੈ, ਕਦੇ ਰੋ ਪੈਂਦਾ ਹੈ ਤੇ ਰਹਿੰਦਾ ਰੱਬ ਇਥੇ ਹੈ, ਕਿਸੇ ਮੰਦਰ ਵਿਚ ਨਹੀਂ ਜਾਂਦਾ - ਵੱਡੇ-ਵੱਡੇ ਮੰਦਰ ਅਸਮਾਨਾਂ ਨਾਲ ਛੂੰਹਦੇ ਬਣਾਏ ਹੋਏ ਨੇ, ਸੰਗਮਰਮਰ ਲਾ ਲਾ ਕੇ, ਮੋਤੀਆਂ ਦੇ ਸੋਨੇ ਨਾਲ ਜੜ੍ਹੇ ਹੋਏ ਤੇ ਬੇਅੰਤ ਕਿਸਮ ਦੀਆਂ ਉਥੇ ਸੁਗੰਧੀਆਂ ਨੇ, ਰੱਬ ਜਾਂਦਾ ਕਿਉਂ ਨਹੀਂ ਉਨ੍ਹਾਂ ਮੰਦਰਾਂ ਵਿਚ। ਫੇਰ ਉਨ੍ਹਾਂ ਨੇ ਹੀ ਕਿਹਾ ਕਿ ਕਹਿੰਦੇ ਨੇ ਮੈਨੂੰ ਕੋਈ ਦੁਨੀਆਂ ਵਿਚ ਪਿਆਰ ਨਹੀਂ ਕਰਦਾ। ਮੈਂ ਸਾਰੀ ਦੁਨੀਆਂ ਨੂੰ ਦਿੰਦਾ ਹਾਂ, ਪੁੱਤਰ ਮੰਗਦੇ ਹਨ, ਪੁੱਤਰ ਦਿੰਦਾ ਹਾਂ, ਸਿਹਤ ਮੰਗਦਾ ਹੈ, ਸਿਹਤ ਦਿੰਦਾ ਹਾਂ, ਕਾਰੋਬਾਰ ਨਹੀਂ ਚਲਦੇ, ਮੈਂ ਕਾਰੋਬਾਰ ਚਲਾਉਂਦਾ, ਹਰ ਥਾਂ ਦੇ ਉਤੇ ਮੈਂ ਦਿੰਦਾ ਹਾਂ, ਉਹ ਦਿਨ ਰਾਤ ਇਹੀ ਕਹਿੰਦੇ ਨੇ -

***ਆਖਹਿ ਮੰਗਹਿ ਦੇਹਿ ਦੇਹਿ............॥ ਪੰਨਾ - 2***

ਇਸ ਸੰਸਾਰ ਦੀ ਦੇਹ-ਦੇਹ ਛੁਟਦੀ ਨਹੀਂ ਹੈ ਤੇ ਮੈਂ ਵੀ -

***..............ਦਾਤਿ ਕਰੇ ਦਾਤਾਰੁ॥ ਪੰਨਾ - 2***

ਮੈਂ ਦੇਈ ਜਾਂਦਾ ਹਾਂ ਦਾਤਾਂ। ਉਹ ਮੈਨੂੰ ਪਿਆਰ ਨਹੀਂ ਕਰਦੇ, ਦਾਤ ਨਾਲ ਕਰਦੇ ਨੇ -

***ਦਾਤਿ ਪਿਆਰੀ ਵਿਸਰਿਆ ਦਾਤਾਰਾ॥ ਪੰਨਾ - 676***

ਦੱਸੋ ਜਦੋਂ ਮੈਨੂੰ ਕੋਈ ਪਿਆਰ ਹੀ ਨਹੀਂ ਕਰਦਾ, ਮੈਂ




ਸਭ ਕੁਝ ਦੇਈ ਜਾਂਦਾ ਹਾਂ ਫੇਰ ਮੇਰਾ ਜੀਅ ਕਿਵੇਂ ਲੱਗੇ? ਮੈਨੂੰ ਭੁੱਖ ਲੱਗੀ ਹੋਈ ਹੈ –

***ਗੋਬਿੰਦ ਭਾਉ ਭਗਤਿ ਦਾ ਭੁਖਾ॥***

***ਭਾਈ ਗੁਰਦਾਸ ਜੀ ਦੀ ਵਾਰ 10/7***

ਇਸ ਕਰਕੇ ਮੈਂ ਤਾਂ ਇਥੇ ਹੀ ਰਹਿਣਾ ਹੈ ਪਿਆਰਿਆਂ ਕੋਲ।

***ਸਾਚ ਕਹੌਂ ਸੁਨ ਲੇਹੁ ਸਭੈ***
***ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥***

***ਪਾਤਸ਼ਾਹੀ ੧੦***

ਪ੍ਰਮੇਸ਼ਰ ਆਪ ਹੀ ਪਿਆਰ ਦਾ ਰੂਪ ਧਾਰ ਕੇ ਫੈਲਿਆ ਹੋਇਆ ਹੈ। ਆਹ ਜਿਹੜਾ ਤੁਹਾਨੂੰ ਦਿਸਦਾ ਹੈ ਅੰਦਰ ਬਾਹਰ ਉਹ ਪਿਆਰ ਦਾ ਹੀ ਰੂਪ ਹੈ –

***ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥***

***ਜਾਪੁ ਸਾਹਿਬ***

ਅਨੁਰਾਗ ਪਿਆਰ ਨੂੰ ਕਹਿੰਦੇ ਨੇ। ਪਿਆਰ ਧਾਰ ਕੇ ਬੈਠਾ ਹੈ। ਪਿਆਰ ਵਿਚ ਹੁੰਦੀ ਹੈ ਖਿੱਚ, ਹੁਣ ਖਿੱਚ ਦਾ ਠੋਸ ਸਰੂਪ ਵੀ ਹੈ ਤੇ ਪਤਲਾ ਵੀ ਹੈ। ਹੁਣ ਅਸੀਂ ਅੰਗਰੇਜ਼ੀ ਵਿਚ ਇਸ ਨੂੰ ਗੁਰੂਤਾ ਸ਼ਕਤੀ ਕਹਿੰਦੇ ਹਾਂ। ਆਹ ਸਾਰੇ ਖੰਡ ਬ੍ਰਹਿਮੰਡ ਦੇ ਬੰਨ੍ਹੇ ਹੋਏ ਰਹਿੰਦੇ ਨੇ, ਇਹ ਠੁੱਲ੍ਹਾ ਪਿਆਰ ਹੈ, ਮੋਟਾ ਪਿਆਰ, ਬਹੁਤ ਮੋਟਾ ਸਰੂਪ ਹੈ ਪਿਆਰ ਦਾ। ਸੋ ਜਿਹੜਾ ਸਾਡੇ ਅੰਦਰ ਪਿਆਰ ਦਾ ਤੁਣਕਾ ਵਜਦਾ ਹੈ, ਖਿੱਚਦਾ ਹੈ ਉਹ ਬਹੁਤ ਸੂਖਸ਼ਮ ਪਿਆਰ ਹੈ। ਜਿਹੜੇ ਸਭ ਕੁਝ ਛੱਡ ਕੇ ਪ੍ਰਮੇਸ਼ਰ ਨੂੰ ਪਿਆਰ ਕਰਦੇ ਨੇ। ਐਸਾ ਫੁਰਮਾਨ ਹੈ ਪੜ੍ਹ ਲਓ ਸਾਰੇ ਪ੍ਰੇਮੀ –

***ਧਾਰਨਾ – ਲੋਕ ਕੁਟੰਬ ਸਭਹੂੰ ਤੇ ਤੋਰੈ***
***ਤਉ ਆਪਨ ਬੇਢੀ ਆਵੈ ਹੋ –2, 2.***

***ਪੰਨਾ – 657***

ਜਦੋਂ ਰੱਬ ਨਾਲ ਸਿੱਧੇ ਮੱਥੇ ਪਿਆਰ ਕਰਾਂਗੇ ਫੇਰ ਆ ਜਾਂਦਾ ਹੈ। ਸਾਡਾ ਪਿਆਰ ਵੰਡਿਆ ਹੋਇਆ ਹੈ। ਰੱਬ ਲਈ ਤਾਂ ਸਾਨੂੰ ਪਿਆਰ ਕਦੇ ਜਾਗਦਾ ਹੀ ਨਹੀਂ। ਬਾਲ ਬੱਚਿਆਂ ਦਾ ਬਹੁਤ ਜਾਗਦਾ ਹੈ, ਆਪਣੀਆਂ ਚੀਜ਼ਾਂ ਦਾ ਪਿਆਰ ਬਹੁਤ ਜਾਗਦਾ ਹੈ, ਪਦਵੀਆਂ ਦਾ ਜਾਗਦਾ ਹੈ, ਦੋਸਤਾਂ-ਮਿਤਰਾਂ ਦਾ, ਰਿਸ਼ਤੇਦਾਰਾਂ ਦਾ ਪਿਆਰ ਜਾਗਦਾ ਹੈ, ਰੱਬ ਨੂੰ ਕੌਣ ਪਿਆਰ ਕਰਦਾ ਹੈ, ਦੁਨੀਆਂ ਵਿਚ ਕੋਈ ਵਿਰਲਾ ਹੀ ਹੈ। ਸੋ ਨਾਮਦੇਵ ਮੈਂ ਮੰਦਰਾਂ ਵਿਚ ਜਾਵਾਂ ਕਿਵੇਂ, ਉਥੇ ਪਿਆਰ ਨਹੀਂ ਕੋਈ ਕਰਦਾ, ਸਭ ਗਰਜਾਂ (ਲੋੜਾਂ) ਵਾਲੇ ਬੰਦੇ ਇਕੋ ਹੀ ਗੱਲ ਕਹੀ ਜਾਂਦੇ ਨੇ, ਦੇਹ-ਦੇਹ-ਦੇਹ-ਦੇਹ। ਸੈਂਕੜੇ ਮੀਲਾਂ ਤੋਂ ਚਲਦੇ ਆਉਂਦੇ ਨੇ, ਦੇਹ-ਦੇਹ ਕਰਦੇ। ਮੈਂ ਦਾਤ ਦੇਈ ਜਾਂਦਾ ਹਾਂ। ਮੈਨੂੰ ਤਾਂ ਪਿਆਰ ਨਹੀਂ ਕਰਦੇ, ਮੈਂ ਤਾਂ ਇਨ੍ਹਾਂ ਦੇ ਰਹਿੰਦਾ ਹਾਂ।



ਕਹਿਣ ਲੱਗੇ, "ਉਹ ਤਾਂ ਠੀਕ ਹੈ ਮਹਾਰਾਜ, ਪਰ ਤੁਹਾਡਾ ਕੋਈ ਟਿਕਾਣਾ ਤਾਂ ਹੋਏਗਾ ਹੀ। ਸਦਾ ਤਾਂ ਨਹੀਂ ਰਹਿੰਦੇ ਇਥੇ, ਚਲੋ ਇਹ ਹੁਣ ਹੈ ਪਿਆਰੇ ਤੇ ਕੋਈ ਨਾ ਕੋਈ ਤੁਹਾਡਾ ਟਿਕਾਣਾ ਹੋਣਾ ਹੀ ਹੈ।"

ਕਹਿੰਦੇ, "ਨਾਮਦੇਵ! ਇਹ ਗੱਲ ਮੈਂ ਨਹੀਂ ਦੱਸ ਸਕਦਾ। ਜੇ ਮੈਂ ਦੱਸ ਦਿਤੀ ਨਾ ਮੈਂ ਰਹਿਣਾ ਹੈ, ਨਾ ਤੂੰ ਰਹਿਣਾ ਹੈ ਤੇ ਨਾ ਸੰਸਾਰ ਨੇ ਰਹਿਣਾ ਹੈ।"

ਹੈਰਾਨ ਹੋ ਗਿਆ ਨਾਮਦੇਵ ਕਿ ਇਹ ਕੀ ਗੱਲ ਹੋਈ।

ਕਹਿੰਦਾ, "ਫੇਰ ਮਹਾਰਾਜ! ਕੋਈ ਦੱਸਣ ਵਾਲਾ ਵੀ ਹੈ।"

ਕਹਿੰਦੇ, "ਮੇਰੇ ਸੰਤ ਦਸਦੇ ਨੇ। ਤੂੰ ਸੰਤਾਂ ਕੋਲ ਚਲਿਆ ਜਾਹ।"

ਕਹਿੰਦਾ, "ਮਹਾਰਾਜ! ਕਿਸੇ ਦੀ ਦੱਸ ਪਾ ਦਿਓ।"

ਕਹਿੰਦੇ, "ਗਿਆਨੇਸ਼ੂਰ ਜੀ ਕੋਲ ਚਲਿਆ ਜਾਹ।"

ਦੱਖਣ ਦੇ ਬਹੁਤ ਵੱਡੇ ਮਹਾਤਮਾ ਹੋਏ ਨੇ ਗਿਆਨਵਾਨ, ਤੱਤ ਬੇਤੇ। ਉਥੇ ਚਲਿਆ ਜਾਂਦਾ ਹੈ ਤੇ ਅੱਗੇ ਉਹ ਕੀ ਕਰਦੇ ਹਨ, ਨਦੀ ਦੇ ਵਿਚ ਖੜ੍ਹੇ ਨੇ ਸੋਟਾ ਉਨ੍ਹਾਂ ਦੇ ਹੱਥ ਵਿਚ ਹੈ, ਇਕ ਪੈਰ ਉਨ੍ਹਾਂ ਨੇ ਪੱਥਰ ਤੇ ਧਰਿਆ ਹੋਇਆ ਹੈ ਤੇ ਇਕ ਨਦੀ ਦੇ ਪਾਣੀ ਵਿਚ ਹੈ। ਉਹ ਜਿਹੜਾ ਪੈਰ ਧਰਿਆ ਹੋਇਆ ਹੈ ਪੱਥਰ ਦੇ ਉਤੇ, ਉਸ ਪੱਥਰ ਵਿਚ ਚਿੱਟੀ ਲਕੀਰ ਹੈ ਉਸ ਨੂੰ ਸਾਲਗ੍ਰਾਮ ਕਹਿੰਦੇ ਨੇ। ਇਹ ਬੀਠਲ ਕਹਿ ਕੇ ਉਸ ਦੀ ਪੂਜਾ ਕਰਦਾ ਸੀ। ਬੜੀ ਤਰਕ ਆਈ ਕਿ ਚੰਗੇ ਨਾਸਤਕ ਕੋਲ ਭੇਜਿਆ ਹੈ। ਬੜਾ ਹੀ ਉਦਾਸ ਹੋ ਕੇ ਮੁੜ ਆਇਆ। ਰੋਣ ਲੱਗ ਗਿਆ ਨਾਮਦੇਵ, ਚਿੱਤ ਨਾ ਲੱਗੇ ਉਸ ਦਾ। ਪ੍ਰਭੂ ਕਹਿੰਦੇ, "ਕੀ ਗੱਲ ਕਰਦਾ ਹੈਂ?"

ਕਹਿੰਦਾ, "ਤੁਸੀਂ ਚੰਗਾ ਮੇਰੇ ਨਾਲ ਮਖੌਲ ਕਰਿਆ ਹੈ। ਇਹੋ ਜਿਹੇ ਨਾਸਤਕ ਕੋਲ, ਉਹ ਤਾਂ ਬੀਠਲ ਦੇ ਉਤੇ ਪੈਰ ਧਰੀ ਖੜ੍ਹਾ ਹੈ।"

ਕਹਿੰਦੇ, "ਨਾਮਦੇਵ! ਚੰਗਾ ਮੈਂ ਕਹਿ ਦਿੰਦਾ ਹਾਂ ਉਸ ਨੂੰ ਜਾ ਕੇ। ਜਾਹ ਫੇਰ।"

ਦੂਜੇ ਦਿਨ ਗਿਆ ਤਾਂ ਗਿਆਨੇਸ਼ੂਰ ਜੀ ਨੇ ਦੂਰੋਂ ਹੀ ਜਿੱਥੇ ਬੈਠੇ ਸੀ, ਸੰਗਤਾਂ ਵੀ ਬੈਠੀਆਂ ਸਨ, ਕਹਿੰਦੇ ਜਾਹ, ਤੇਰੀ ਸਿਫਾਰਸ਼ ਆ ਗਈ ਸਾਡੇ ਕੋਲ।

ਕਹਿੰਦੇ, "ਦੱਸ ਕੀ ਕਹਿਣ ਆਇਆ ਹੈਂ?"

ਕਹਿੰਦਾ, "ਮੈਨੂੰ ਇਸ ਤਰ੍ਹਾਂ ਭੇਜਿਆ ਹੈ ਉਨ੍ਹਾਂ ਨੇ।"

ਕਹਿੰਦੇ, "ਤੂੰ ਕਦੇ ਸੰਤਾਂ ਦੀ ਸੰਗਤ ਕੀਤੀ ਹੋਏਗੀ, ਬਚਨ ਸੁਣੇ ਹੋਣਗੇ, ਕੀ ਕੋਈ ਕਹਿੰਦਾ ਹੈ ਸੰਤ ਕਿ ਕਿਥੇ ਕੁ ਰਹਿੰਦਾ ਹੈ।"



ਕਹਿੰਦਾ, "ਉਹ ਤਾਂ ਇਹ ਕਹਿੰਦੇ ਨੇ ਕਿ ਸਾਰੇ ਪਰੀਪੂਰਨ ਹੈ, ਕੋਈ ਥਾਂ ਐਸਾ ਨਹੀਂ ਜਿਥੇ ਵਾਹਿਗੁਰੂ ਨਹੀਂ ਹੈ।"

***ਸੋ ਅੰਤਰਿ ਸੋ ਬਾਹਰਿ ਅਨੰਤ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ॥***
***ਧਰਨਿ ਮਾਹਿ ਆਕਾਸ ਪਇਆਲ॥***
***ਸਰਬ ਲੋਕ ਪੂਰਨ ਪ੍ਰਤਿਪਾਲ॥***
***ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥***
***ਜੈਸੀ ਆਗਿਆ ਤੈਸਾ ਕਰਮੁ॥***
***ਪਉਣ ਪਾਣੀ ਬੈਸੰਤਰ ਮਾਹਿ॥***
***ਚਾਰਿ ਕੁੰਟ ਦਹ ਦਿਸੇ ਸਮਾਹਿ॥***
***ਤਿਸ ਤੇ ਭਿੰਨ ਨਹੀ ਕੋ ਠਾਉ॥***
***ਗੁਰ ਪ੍ਰਸਾਦਿ ਨਾਨਕ ਸੁਖ ਪਾਉ॥ ਪੰਨਾ - 293***

ਕਹਿੰਦੇ, "ਫੇਰ ਜੇ ਇਹ ਕਹਿੰਦੇ ਨੇ ਫੇਰ ਮੰਨਿਆ ਨਹੀਂ ਨਾ ਇਸ ਗੱਲ ਨੂੰ। ਪ੍ਰਮੇਸ਼੍ਵਰ ਤਾਂ ਸਾਰੇ ਪਰੀਪੂਰਨ ਹੈ, ਤੂੰ ਇਸ ਤਰ੍ਹਾਂ ਦੱਸ ਤੂੰ ਕੱਲ੍ਹ ਕਿਉਂ ਮੁੜ ਗਿਆ ਸੀ?"

ਕਹਿੰਦੇ, "ਤੁਸੀਂ ਬੀਠਲ ਤੇ ਪੈਰ ਧਰੀ ਖੜ੍ਹੇ ਸੀ।"

ਉਹ ਕਹਿੰਦੇ, "ਨਾਮਦੇਵ! ਇਥੇ ਪ੍ਰਮੇਸ਼੍ਵਰ ਤੋਂ ਬਿਨਾਂ ਹੋਰ ਕੋਈ ਹੈ ਹੀ ਨਹੀਂ। ਕਿਸਦਾ ਪੈਰ ਕਿਸਦੇ ਉਤੇ ਸੀ।"

ਕ੍ਰਿਪਾ ਦ੍ਰਿਸ਼ਟੀ ਜਦੋਂ ਕਰੀ ਤਾਂ ਤੜੱਕ ਦੇ ਕੇ ਅੰਦਰ ਪ੍ਰਕਾਸ਼ ਹੋ ਗਿਆ। ਜਦੋਂ ਪ੍ਰਕਾਸ਼ ਹੋਇਆ ਫੇਰ ਜਜ਼ਬ ਨਾ ਕਰ ਸਕਿਆ। ਘਰ ਆ ਗਿਆ ਉਸੇ ਲੋਰ ਵਿਚ ਪਤਾ ਲੱਗ ਗਿਆ ਕਿ ਇਥੇ ਤਾਂ ਪ੍ਰਮੇਸ਼੍ਵਰ ਤੋਂ ਬਿਨਾਂ ਹੈ ਹੀ ਨਹੀਂ ਕੋਈ, ਆਪ ਹੀ ਆਪ ਹੈ, ਆਪਣੀ ਮੌਜ ਵਿਚ ਅਨੇਕਾਂ ਹੋ ਰਿਹਾ ਹੈ -

***ਏਕ ਮੂਰਤ ਅਨੇਕ ਦਰਸ਼ਨ ਕੀਨ ਰੂਪ ਅਨੇਕ॥***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥***

ਆਪੇ ਹੀ ਉਧਰਲਾ ਰੂਪ ਧਾਰਿਆ ਹੋਇਆ ਹੈ, ਆਪੇ ਹੀ ਇਧਰਲਾ ਕਿਉਂਕਿ ਮਾਇਆ ਪਸਾਰ ਦਿਤੀ -

***ਬਾਜੀਗਰਿ ਜੈਸੇ ਬਾਜੀ ਪਾਈ॥***
***ਨਾਨਾ ਰੂਪ ਭੇਖ ਦਿਖਲਾਈ॥***
***ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ॥***
***ਤਬ ਏਕੋ ਏਕੰਕਾਰਾ॥ ਪੰਨਾ - 736***

ਉਸ ਵੇਲੇ ਗਿਆਨ ਦੇ ਘਰ ਵਿਚ ਬੈਠਾ ਹੈ, ਪ੍ਰਸ਼ਾਦੇ ਲਾਹ ਕੇ ਹਟਿਆ ਹੈ। ਪੁਰਾਣੇ ਜ਼ਮਾਨਿਆਂ ਵਿਚ ਕੋਠੀਆਂ ਹੁੰਦੀਆਂ ਸੀ। ਉਨ੍ਹਾਂ ਵਿਚ ਕੀਮਤੀ ਚੀਜ਼ਾਂ ਖਾਣ ਪੀਣ ਵਾਲੀਆਂ ਰੱਖੀਆਂ ਹੁੰਦੀਆਂ ਸੀ, ਘਿਓ ਵਗੈਰਾ ਉਸ ਦੇ ਵਿਚ ਰੱਖ ਦਿੰਦੇ ਸੀ। ਉਹ ਘੀ ਭਾਂਡਾ ਜਦੋਂ ਕੱਢਣ ਗਿਆ ਤਾਂ ਉਸ ਵੇਲੇ ਕੁੱਤਾ ਸੀ ਕੋਲ, ਉਸ ਨੇ ਪੋਣਾ ਸਮੇਤ ਰੋਟੀਆਂ ਦੇ ਚੁੱਕਿਆ ਤੇ ਨੱਠ ਗਿਆ। ਇਹ ਪਿਛੇ ਹੀ ਦੌੜਿਆ ਜਾਂਦਾ ਹੈ, ਹਾਕਾਂ ਮਾਰੀ ਜਾਂਦਾ ਹੈ, ਹੇ ਪ੍ਰਭੂ! ਰੁਖੜੀ ਨਾ ਖਾਇਓ। ਜੇ ਐਨੀ ਭੁੱਖ ਸੀ ਤਾਂ ਮੈਂ ਪਹਿਲਾਂ ਹੀ ਚੋਪੜ ਦਿੰਦਾ। ਅੱਗੇ ਗਿਆ ਤਾਂ ਕੁੱਤੇ ਨੇ ਪੋਣਾ ਰੱਖ ਦਿਤਾ। ਇਹ ਜਾਂਦਾ ਹੈ ਨੀਵੀਂ ਪਾਈ ਹੋਈ ਹੈ, ਚੋਪੜ ਕੇ ਪ੍ਰਸ਼ਾਦੇ ਦੇਈ ਜਾਂਦਾ ਹੈ ਤੇ ਬਹੁਤ ਵੈਰਾਗ ਵਿਚ ਹੈ।

ਆਵਾਜ਼ ਆਈ, "ਨਾਮਦੇਵ ਤੂੰ ਮੈਨੂੰ ਇਥੇ ਵੀ ਪਹਿਚਾਣ ਲਿਆ?"

ਕਹਿੰਦਾ, "ਮਹਾਰਾਜ! ਉਹ ਥਾਂ ਕਿਹੜਾ ਹੈ ਜਿੱਥੇ ਤੁਸੀਂ ਨਹੀਂ ਹੋ? ਇਹ ਤਾਂ ਤੁਸੀਂ ਆਪੇ ਹੀ ਕੌਤਕ ਕਰ ਰਹੇ ਹੋ....।"

***ਕਤਹੂੰ ਸੁਚੇਤ ਹੋਇਕੈ, ਚੇਤਨਾ ਕੋ ਚਾਰ ਕੀਓ,***
***ਕਤਹੂੰ ਅਚਿੰਤ ਹੁਇਕੈ, ਸੋਵਤ ਅਚੇਤ ਹੋ॥***
***ਕਤਹੂੰ ਭਿਖਾਰੀ ਹੁਇਕੈ, ਮਾਂਗਤ ਫਿਰਤ ਭੀਖ,***
***ਕਹੂੰ ਮਹਾਂ ਦਾਨ ਹੁਇਕੈ, ਮਾਂਗਿਓ ਧਨ ਦੇਤ ਹੋ॥***
***ਕਹੂੰ ਮਹਾਰਾਜਨ ਕੋ ਦੀਜਤ ਅਨੰਤ ਦਾਨ,***
***ਕਹੂੰ ਮਹਾਰਾਜਨ ਤੇ ਛੀਨ ਛਿਤ ਲੇਤ ਹੋ॥***
***ਕਹੂੰ ਬੇਦ ਰੀਤ, ਕਹੂੰ ਤਾ ਸਿਉ ਬਿਪ੍ਰੀਤ,***
***ਕਹੂੰ ਤ੍ਰਿਗੁਨ ਅਤੀਤ, ਕਹੂੰ ਸੁਰਗੁਨ ਸਮੇਤ ਹੋ॥***
***ਤ੍ਵਪ੍ਰਸਾਦਿ ਕਬਿੱਤ***

ਪਾਤਸ਼ਾਹ! ਕੋਈ ਹੈ ਸੰਸਾਰ ਵਿਚ ਤੇਰੇ ਬਿਨਾਂ, ਤੂੰ ਤਾਂ ਆਪ ਹੀ ਬੋਲਦਾ ਹੈਂ -

***ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥***
***ਰਾਮ ਬਿਨਾ ਕੋ ਬੋਲੈ ਰੇ॥ ਪੰਨਾ - 988***

ਕਹਿੰਦੇ, "ਕੋਈ ਥਾਂ ਹੀ ਨਹੀਂ ਹੈ ਪਾਤਸ਼ਾਹ! ਜਿੱਥੇ ਤੂੰ ਨਹੀਂ ਹੈਂ।"

ਸੋ ਇਹ ਜਿਹੜੀ ਉਪਲੱਬਧੀ ਹੋਈ, ਉਸ ਨੇ ਤਪ ਵੀ ਕਰਿਆ। ਮੈਂ ਬਾਤ ਕਰਦਾ ਸੀ ਕਿ ਭਾਵਨਾ ਦਾ ਦਰਸ਼ਨ ਤਾਂ ਹੋ ਜਾਂਦਾ ਹੈ ਸਭ ਨੂੰ। 72 ਵਾਰੀ ਨਾਮਦੇਵ ਜੀ ਨੂੰ ਦਰਸ਼ਨ ਹੋਏ ਜਿਹੜਾ ਅਕਾਲ ਪੁਰਖ ਦਾ ਆਪਣਾ ਸਰੂਪ ਹੈ। 'ਨਿਜ ਸਰੂਪ' ਉਸ ਦਾ ਦਰਸ਼ਨ ਗੁਰੂ ਤੋਂ ਬਗੈਰ ਨਹੀਂ ਹੁੰਦਾ। ਸੋ ਇਹ ਬਾਬਾ ਫਰੀਦ ਤਪ ਕਰਕੇ ਦੇਖਦਾ ਹੈ ਕਿ ਮੈਨੂੰ ਇਸ ਤਰ੍ਹਾਂ ਰੱਬ ਮਿਲ ਜਾਵੇ ਤੇ ਉਸ ਵੇਲੇ ਐਸੀ ਹਾਲਤ ਹੋ ਗਈ, ਜਦੋਂ ਕਾਂ ਆ ਕੇ ਬੈਠ ਗਿਆ, ਅੱਖ ਤੇ ਠੂੰਗਾ ਮਾਰਨ ਲੱਗਿਆ ਇਸ ਨੂੰ ਸੀ ਕਿ ਮੈਂ ਅੱਖ ਨਾਲ ਦੇਖ ਲਵਾਂਗਾ, ਮਹਾਰਾਜ ਕਹਿੰਦੇ ਅੱਖ ਹੀ ਨਹੀਂ ਹੈ ਰੱਬ ਨੂੰ ਦੇਖਣ ਵਾਲੀ -

***ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥***
***ਪੰਨਾ - 577***

ਉਹ ਅੱਖ ਹੀ ਹੋਰ ਹੈ, ਉਹ ਸਾਡੀ ਅੱਖ ਖੁਲ੍ਹਦੀ ਨਹੀਂ ਹੈ ਤੇ ਸਭ ਨੂੰ ਦਿਤੀ ਹੋਈ ਹੈ, ਤੁਹਾਨੂੰ ਵੀ ਮੈਨੂੰ ਵੀ ਪਰ ਅਸੀਂ ਖੋਜ ਨਹੀਂ ਕਰੀ, ਖੋਲ੍ਹੀ ਨਹੀਂ ਹੈ, ਮਿਹਨਤ ਨਹੀਂ ਕਰੀ। ਆਦਮੀ ਦੇ ਅੰਦਰ ਵਾਹਿਗੁਰੂ ਨੇ ਦਿਬਯ ਨੇਤਰ




ਬਖਸ਼ੇ ਹੋਏ ਹਨ। ਆਹ ਅੱਖਾਂ ਤਾਂ ਬਾਹਰ ਨੂੰ ਖੁਲ੍ਹਦੀਆਂ ਹਨ, ਕੰਨ ਬਾਹਰ ਦੀਆਂ ਗੱਲਾਂ ਸੁਣਦੇ ਨੇ, ਬਾਹਰੋਂ ਅਸੀਂ ਨਾਸਕਾ ਦੇ ਨਾਲ ਸੁਗੰਧੀ ਲੈਂਦੇ ਹਾਂ, ਬਾਹਰੋਂ ਰਸ ਕਸ ਅਸੀਂ ਖਾਂਦੇ ਹਾਂ ਤੇ ਕਹਿੰਦੇ ਹਾਂ ਕਿ ਬੜੀ ਸੁਆਦ ਹੈ ਚੀਜ਼, ਬਾਹਰ ਦੀ ਸਪਰਸ਼ ਨਾਲ ਅਸੀਂ ਮਸਤ ਹੁੰਦੇ ਹਾਂ ਪਰ ਜੇ ਦਿਬਯ ਖੁਲ੍ਹ ਜਾਵੇ ਤਾਂ ਮਹਾਰਾਜ ਕਹਿੰਦੇ ਹਨ ਕਿ ਜਦੋਂ ਦਿਬਯ ਨੇਤਰ ਖੁਲ੍ਹ ਜਾਏਗਾ, ਉਸ ਵੇਲੇ ਕੀ ਹੋਏਗਾ? ਇਥੇ ਸਾਰੇ ਹੀ ਪ੍ਰਮੇਸ਼ਰ ਦਿਸਣ ਲਗ ਜਾਏਗਾ, ਇਹ ਅੱਖ ਹੋਰ ਹੈ, ਉਹ ਅੱਖ ਹੋਰ ਹੈ। ਵਾਹਿਗੁਰੂ ਦਿਸੇਗਾ ਹਰ ਥਾਂ, ਦਿਬਯ ਅੱਖੀਆਂ ਜਦੋਂ ਪ੍ਰਾਪਤ ਹੋ ਜਾਣਗੀਆਂ। ਜਦੋਂ ਦਿਬਯ ਕੰਨ ਖੁਲ੍ਹ ਜਾਣਗੇ ਤਾਂ ਬਗੈਰ ਵਾਜਿਆਂ ਤੋਂ ਵਾਜੇ ਸੁਣਨੇ ਸ਼ੁਰੂ ਹੋ ਜਾਣਗੇ, ਸੰਗੀਤ ਸੁਣੇਗਾ, ਜਦੋਂ ਦਿਬਯ ਨਾਸਕਾ ਖੁਲ੍ਹ ਜਾਏਗੀ, ਆਲੇ-ਦੁਆਲੇ ਝਾਕੇਗਾ ਕਿ ਮੈਨੂੰ ਸੁਗੰਧੀ ਕਿਥੋਂ ਆਉਂਦੀ ਹੈ ਐਨੀ ਤੇਜ਼। ਕਦੇ ਕਿਸੇ ਚੀਜ਼ ਨੂੰ ਹੱਥ ਪਾ ਕੇ ਦੇਖੇਗਾ ਕਦੇ ਕਿਸੇ ਨੂੰ, ਜਿਵੇਂ ਮਿਰਗ ਨੂੰ ਸੁਗੰਧੀ ਆਉਂਦੀ ਹੈ ਕਸਤੂਰੀ ਦੀ -

***ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ॥***

***ਪੰਨਾ - 644***

ਇਵੇਂ ਜਿਵੇਂ ਸਾਡੇ ਅੰਦਰ ਸੁਗੰਧੀ ਭਰੀ ਪਈ ਹੈ ਸਾਨੂੰ ਲੋੜ ਨਹੀਂ ਬਾਹਰ ਦੀਆਂ ਖੁਸ਼ਬੂਆਂ ਦੀ, ਅੰਦਰ ਹੀ ਐਨੀ ਜ਼ਬਰਦਸਤ ਖੁਸ਼ਬੂ ਭਰੀ ਪਈ ਹੈ। ਰਸ ਐਨਾ ਹੈ ਨਾਮ ਦਾ ਜਿਸਨੂੰ ਆ ਗਿਆ ਨਾਮ ਦਾ ਰਸ ਇਹ ਰਸ ਛੱਡਿਆ ਨਹੀਂ ਜਾਂਦਾ। ਕਹਿੰਦੇ ਇਹ ਜਿਹੜਾ ਬਾਹਰ ਦਾ ਰਸ ਹੈ ਇਸ ਨੂੰ ਛੱਡ ਫੇਰ ਉਹ ਰਸ ਆ ਜਾਏਗਾ। ਤੂੰ ਤਾਂ ਬਾਹਰ ਦੇ ਰਸਾਂ ਵਿਚ ਪਿਆ ਹੈਂ, ਬੇਅੰਤ ਰਸ ਨੇ ਬਾਹਰ ਦੇ, ਬਾਹਰ ਦੀ ਸਪਰਸ਼ ਵਿਚ ਤੂੰ ਗਰਕ ਹੋਇਆ ਪਿਆ ਹੈਂ, ਤੇਰੇ ਅੰਦਰਲੇ ਪਾਸੇ ਜਦੋਂ ਦਿਬਯ ਖੁਲ੍ਹ ਗਈ ਉਸ ਵੇਲੇ ਤੇਰੇ ਤੋਂ ਝੱਲੀ ਨਹੀਂ ਜਾਣੀ, ਜਦੋਂ ਸਪਰਸ਼ ਪੈਦਾ ਹੁੰਦੀ ਹੈ, ਝੱਲ ਨਹੀਂ ਸਕਦਾ।

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਲਿਖਦੇ ਹਨ 'ਰੰਗਲੇ ਸੱਜਣ' ਵਿਚ ਕਿ ਬਾਪੂ ਜੀ (ਬੀਜੀ ਦੇ ਪਿਤਾ ਜੀ) ਮਹਾਰਾਜ ਜੀ ਦੀ ਤਾਅਬੇ ਬੈਠੇ ਸੀ। ਉਹ ਬੈਠੇ-ਬੈਠੇ ਛੱਤ ਨਾਲ ਜਾ ਲੱਗੇ, ਮੁੜ ਕੇ ਹੌਲੀ ਹੌਲੀ ਫੇਰ ਥੱਲੇ ਆ ਗਏ, ਦੁਬਾਰਾ ਫੇਰ ਛੱਤ ਨਾਲ ਜਾ ਲੱਗੇ। ਉਸ ਤੋਂ ਬਾਅਦ ਉਹ ਸੰਗਤ ਦੇ ਉਤੋਂ ਦੀ ਹੋ ਕੇ ਫੇਰ ਮਹਾਰਾਜ ਦੇ ਸਾਮ੍ਹਣੇ ਲੰਮੇ ਪੈ ਗਏ, ਛੇ ਘੰਟੇ ਪਏ ਰਹੇ, ਉਨ੍ਹਾਂ ਦੇ ਸਰੀਰ ਵਿਚੋਂ ਲਿਸ਼ਕਾਰਾ ਜਿਵੇਂ ਬਿਜਲੀ ਨਿਕਲਦੀ ਹੁੰਦੀ ਹੈ, ਐਂ ਲਿਸ਼ਕਾਰੇ ਨਿਕਲੇ, ਜ਼ੋਰ ਦਾ ਚਾਨਣਾ ਜਿਵੇਂ ਬਿਜਲੀ ਚਮਕਦੀ ਹੈ, ਉਹ ਸਾਰੇ ਗੁਰਦੁਆਰੇ ਵਿਚ ਫੈਲ ਜਾਵੇ, ਕੀਰਤਨ ਵਾਲੇ ਕੀਰਤਨ ਤੋਂ ਰਹਿ ਗਏ। ਜਿਸ ਵਕਤ ਝੁਣਝੁਣੀ ਆ ਰਹੀ ਸੀ ਸਾਰਿਆਂ ਨੂੰ ਰੂਹਾਨੀ ਕੰਬਣੀ ਸ਼ੁਰੂ ਹੋ ਗਈ, ਨਾ ਬੋਲ ਹੋਵੇ, ਨਾ ਉਠ ਹੋਵੇ, ਸਭ ਕੁਝ ਭੁੱਲ ਗਏ, ਛੇ ਘੰਟੇ ਉਹ ਅੱਗੇ ਪਏ ਰਹੇ। ਸੰਗਤ ਸਾਰੀ ਬੈਠੀ ਰਹੀ। ਇਹ ਖੇਲ੍ਹਾਂ ਨੇ ਜਿਹੜੀਆਂ ਸਾਡੇ ਅੰਦਰ ਹਨ, ਨਾਮ ਜਪ ਕੇ ਪ੍ਰਗਟ ਹੁੰਦੀਆਂ ਹਨ, ਨਹੀਂ ਤਾਂ ਅਸੀਂ ਜੀਵਨ ਵਿਅਰਥ ਗੁਆ ਰਹੇ ਹਾਂ। ਬਾਹਰੋਂ ਸ਼ਰਾਬ ਪੀ ਲਈ, ਦੱਸੋ ਸ਼ਰਾਬ ਨੇ ਤਾਂ ਜੀਵਨ ਖਰਾਬ ਕਰ ਦੇਣਾ ਹੈ, ਰੋਗ ਲਗ ਜਾਂਦਾ ਹੈ, ਹੁਣ ਜਿਹੜੇ ਸਾਇੰਸਦਾਨ ਨੇ ਵੱਡੇ-ਵੱਡੇ ਖੋਜ ਕਰਨ ਵਾਲੇ, ਡਾਕਟਰੀ ਦੇ ਉਹ ਕਹਿੰਦੇ ਸ਼ਰਾਬ ਦੇ ਵਿਚ ਕੈਂਸਰ ਹੁੰਦਾ ਹੈ। ਫੇਫੜਿਆਂ ਨੂੰ ਗਾਲਦੀ ਹੈ, ਸਰੀਰ ਦੇ ਸਾਰੇ ਸੈਲ 14 ਖਰਬ ਪ੍ਰਮੇਸ਼ਰ ਨੇ ਸਾਡੇ ਸਰੀਰ ਵਿਚ ਦਿਤੇ ਨੇ, ਇਕੱਲੇ-ਇਕੱਲੇ ਸੈਲ ਵਿਚੋਂ ਸ਼ਰਾਬ ਦਾ ਮੁਸ਼ਕ ਆਉਣ ਲਗ ਜਾਂਦਾ ਹੈ। ਜਿੰਨੀਆਂ ਸਾਨੂੰ ਚਾਹੀਦੀਆਂ ਹਨ, 25 ਕਿਸਮ ਦੀਆਂ ਸਪਰੇਆਂ ਸਾਡੇ ਮਿਹਦੇ ਵਿਚ ਆਪਣੇ ਆਪ ਹੁੰਦੀਆਂ ਨੇ। ਮੂਲੀਆਂ ਖਾ ਲਓ, ਜਿਹੜੀ ਚੀਜ਼ ਉਸ ਨੂੰ ਗਾਲ ਸਕਦੀ ਹੈ, ਉਸ ਦੀ spray ਹੋਣੀ ਸ਼ੁਰੂ ਹੋ ਜਾਏਗੀ। ਇਨ੍ਹਾਂ ਰਸਾਂ ਵਿਚ ਪਏ ਹੋਏ ਇਨ੍ਹਾਂ ਰਸਾਂ ਦੇ ਨਾਲ ਪ੍ਰਮੇਸ਼ਰ ਦਾ ਰਸ ਨਹੀਂ ਆਇਆ ਕਰਦਾ। ਦੁਨੀਆਂ ਦੇ ਰਸਾਂ ਵਿਚ ਪੈ ਕੇ, ਪੈਸੇ ਦਾ ਰਸ ਹੈ, ਕਪੜਿਆਂ ਦਾ ਰਸ ਹੈ, ਸਵਾਰੀਆਂ ਦਾ ਰਸ ਹੈ, ਪੁੱਤਰਾਂ ਦਾ ਰਸ ਹੈ, ਪ੍ਰਭਤਾ ਦਾ ਰਸ ਹੈ, ਅਹੁਦਿਆਂ ਦਾ ਰਸ ਹੈ। ਮਹਾਰਾਜ ਕਹਿੰਦੇ ਫੇਰ ਪ੍ਰਮੇਸ਼ਰ ਦਾ ਰਸ ਕਿਥੋਂ ਭਾਲਦਾ ਹੈਂ ਤੂੰ, ਇਹ ਨਹੀਂ ਆਉਣਾ, ਇਨ੍ਹਾਂ ਰਸਾਂ ਤੋਂ ਉਪਰ ਬਿਰਤੀ ਜਦੋਂ ਜਾਏਗੀ ਫੇਰ ਪ੍ਰਮੇਸ਼ਰ ਦਾ ਰਸ ਆਏਗਾ। ਸੋ ਇਹ ਅੱਖਾਂ ਦਾ ਵਿਸ਼ਾ ਨਹੀਂ ਹੈ, ਪ੍ਰਮੇਸ਼ਰ ਇਨ੍ਹਾਂ ਅੱਖਾਂ ਨਾਲ ਨਜ਼ਰ ਆਉਂਦਾ ਹੈ ਪਰ ਫੇਰ ਆਉਂਦਾ ਹੈ ਪਿਛੋਂ ਜਾ ਕੇ। ਜਦੋਂ ਉਹ ਅੱਖ ਖੁਲ੍ਹ ਜਾਂਦੀ ਹੈ ਫੇਰ ਪ੍ਰਮੇਸ਼ਰ ਹਰ ਥਾਂ ਦਿਸਦਾ ਹੈ, ਫੇਰ ਪ੍ਰਮੇਸ਼ਰ ਕਦੇ ਅਲੋਪ ਹੀ ਨਹੀਂ ਹੁੰਦਾ ਅੰਦਰ ਬਾਹਰ, ਆਪਣਾ ਆਪ ਹੈ ਜਿਹੜਾ, ਉਹ disolve (ਘੁਲ) ਹੋ ਜਾਂਦਾ ਹੈ ਤੇ ਰਹਿ ਹੀ ਪ੍ਰਮੇਸ਼ਰ ਜਾਂਦਾ ਹੈ।

***'ਚਲਦਾ'***






# ਅਨੰਦਮਈ ਜੀਵਨ ਜਾਚ
# The Art of Joyful Living

***ਮੂਲ ਲੇਖਕ - ਡਾ. ਸਵਾਮੀ ਰਾਮ ਜੀ***
***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ, ਮਈ ਅੰਕ, ਪੰਨਾ-28)*

ਹਰ ਕੋਈ ਆਤਮ ਮਾਰਗ ਬਾਰੇ ਜਾਨਣ ਲਈ ਉਤਾਵਲਾ ਹੁੰਦਾ ਹੈ, ਜੇ ਤੁਹਾਨੂੰ ਕੁਝ ਪਤਾ ਹੋਵੇ, ਤੁਸੀਂ ਹੋਰ ਜਾਨਣਾ ਚਾਹੁੰਦੇ ਹੋ, ਪਰ ਤੁਸੀਂ ਆਪਣੇ ਲਈ ਇਕ ਬੰਨ੍ਹ ਲਗਾ ਲੈਂਦੇ ਹੋ, ਉਹ ਬੰਨ੍ਹ ਹੈ ਅਭਿਆਸ। ਜੋ ਕੁਝ ਵੀ ਤੁਸੀਂ ਜਾਣਦੇ ਹੋ ਤੁਸੀਂ ਉਸ ਦਾ ਅਭਿਆਸ ਹੀ ਨਹੀਂ ਕਰਦੇ। ਤੁਹਾਨੂੰ ਬਹੁਤ ਕੁਝ ਜਾਨਣ ਦੀ, ਪਤਾ ਕਰਨ ਦੀ ਲੋੜ ਨਹੀਂ ਹੁੰਦੀ, ਲੋੜ ਹੈ ਅਭਿਆਸ ਦੀ। ਜੋ ਵੀ ਤੁਹਾਨੂੰ ਪਤਾ ਹੈ ਉਸ ਦਾ ਅਭਿਆਸ ਕਰੋ। ਮੈਨੂੰ ਇਹ ਦਸਦਿਆਂ ਦੁਖ ਹੁੰਦਾ ਹੈ ਕਿ ਜਦੋਂ ਦਾ ਮੈਂ ਵੱਡਾ ਹੋਇਆ ਹਾਂ, ਮੈਂ ਨਵਾਂ ਕੁਝ ਵੀ ਨਹੀਂ ਸਿਖਿਆ, ਜੋ ਕੁਝ ਵੀ ਮੈਂ ਬਚਪਨ ਵਿਚ ਸਿਖਿਆ ਸੀ, ਉਸ ਦਾ ਅਭਿਆਸ ਮੈਂ ਕਰਦਾ ਆ ਰਿਹਾ ਹਾਂ।

ਇਹੋ ਗੱਲ ਤੁਹਾਡੇ ਨਾਲ ਹੈ। ਜੋ ਕੁਝ ਵੀ ਤੁਹਾਡੇ ਮਾਤਾ ਪਿਤਾ ਨੇ ਦੱਸਿਆ, ਸਕੂਲ ਦੇ ਅਧਿਆਪਕਾਂ ਨੇ ਦੱਸਿਆ, ਤੁਸੀਂ ਵਿਸ਼ਵ ਵਿਦਿਆਲਿਆ ਵਿਚ ਸਿਖਿਆ, ਉਹ ਸਾਰਾ ਅਜੇ ਪੂਰੀ ਤਰ੍ਹਾਂ ਨਾਲ ਨਹੀਂ ਵਰਤਿਆ, ਨਾ ਹੀ ਉਸ ਦਾ ਅਭਿਆਸ ਕੀਤਾ ਹੈ, ਜੋ ਕੁਝ ਤੁਸੀਂ ਜਾਣਦੇ ਹੋ ਉਸ ਦਾ ਅਭਿਆਸ ਤੁਸੀਂ ਨਹੀਂ ਕਰਦੇ। ਜੋ ਕੁਝ ਵੀ ਤੁਸੀਂ ਸਿਖਿਆ ਹੈ ਤੁਸੀਂ ਉਸ ਦਾ ਅਭਿਆਸ ਕਰੋ ਤਾਂ ਜੋ ਤੁਹਾਡੀ ਸਖਸ਼ੀਅਤ ਦਾ ਵਿਕਾਸ ਹੋ ਸਕੇ, ਉਹ ਸੋਹਣੀ ਬਣ ਸਕੇ।

ਅੰਗਰੇਜ਼ੀ ਵਿਚ ਸਖਸ਼ੀਅਤ ਨੂੰ Personality ਕਹਿੰਦੇ ਹਨ। Personality ਸ਼ਬਦ ਯੂਨਾਨੀ ਭਾਸ਼ਾ ਦੇ ਸ਼ਬਦ Persona ਤੋਂ ਬਣਿਆ ਹੈ। Persona ਦੇ ਅਰਥ ਹਨ mask ਭਾਵ ਮਖੋਟਾ, ਜਿਵੇਂ ਰਾਮ ਲੀਲਾ ਕਰਦਿਆਂ ਜਾਂ ਮਹਾਂਭਾਰਤ ਕਰਦਿਆਂ ਮੂੰਹ ਤੇ ਮਖੋਟਾ ਪਾ ਲੈਂਦੇ ਹਨ ਉਹ ਹੀ ਹੈ ਵਾਸਤਵ ਵਿਚ ਸਖਸ਼ੀਅਤ। ਇਸ ਤੋਂ ਭਾਵ ਇਹ ਹੈ ਅਸੀਂ ਜੀਵਨ ਵਿਚ ਕਈ ਭੂਮਿਕਾ ਨਿਭਾਉਂਦੇ ਹਾਂ। ਇਕ ਮਨੁੱਖ ਪੁੱਤਰ ਹੈ, ਪਤੀ ਹੈ, ਕਿਸੇ ਥਾਂ ਨੌਕਰੀ ਕਰਦਾ ਹੈ, ਦੋਸਤ ਹੈ ਆਦਿ ਅਸੀਂ ਇਹ ਸਭ ਵੱਖ ਵੱਖ ਮਖੋਟੇ ਪਾ ਕੇ ਕਰਦੇ ਹਾਂ। ਇਹ ਮਖੋਟੇ ਤੁਹਾਡੇ ਲਈ ਬਣਾਏ ਕਿਸ ਨੇ ਹਨ? ਇਹ ਤੁਹਾਡੇ ਸਮਾਜ ਨੇ ਤਾਂ ਤੁਹਾਡੇ ਲਈ ਨਹੀਂ ਬਣਾਏ, ਨਾ ਸਭਿਆਚਾਰ ਨੇ, ਨਾ ਤੁਹਾਡੇ ਮਜ਼ਹਬ ਨੇ, ਇਹ ਤੁਸੀਂ ਆਪ ਬਣਾਏ ਹਨ। ਤੁਸੀਂ ਜੋ ਹੋ, ਉਹ ਹੀ ਹੋ, ਤੁਸੀਂ ਆਪਣੀ ਮਰਜ਼ੀ ਨਾਲ ਇਹ ਸਭ ਕੁਝ ਕੀਤਾ ਹੈ, ਤੁਹਾਨੂੰ ਆਪਣੀ ਸਖਸ਼ੀਅਤ ਲਈ ਦੂਸਰਿਆਂ ਨੂੰ ਕਸੂਰਵਾਰ ਨਹੀਂ ਠਹਿਰਾਉਣਾ ਚਾਹੀਦਾ।

ਪਲੈਟੋ ਤੇ ਹੋਰ ਪੱਛਮੀ ਦਾਰਸ਼ਨਿਕ ਇਸੇ ਸਿਧਾਂਤ ਨੂੰ ਮੰਨਦੇ ਹਨ ਕਿ ਤੁਸੀਂ ਆਪਣੇ ਆਪ ਨੂੰ ਬਣਾਉਣ ਵਾਲੇ ਆਪ ਹੋ, ਪ੍ਰਮਾਤਮਾ ਤੁਹਾਨੂੰ ਕੁਝ ਹੋਰ ਤਰ੍ਹਾਂ ਬਨਾਉਣਾ ਚਾਹੁੰਦਾ ਹੈ। ਜਦੋਂ ਤੁਸੀਂ ਦੁਖੀ ਹੁੰਦੇ ਹੋ, ਤੁਸੀਂ ਸੋਚਦੇ ਹੋ ਕਿ ਪ੍ਰਮਾਤਮਾ ਤੁਹਾਨੂੰ ਦੁਖ ਦੇ ਰਿਹਾ ਹੈ ਪਰ ਇਹ ਫਿਲੌਸਫੀ ਬਹੁਤ ਹੀ ਨਿਕੰਮੀ ਹੈ ਕਿਉਂਕਿ ਪ੍ਰਮਾਤਮਾ ਕਿਸੇ ਨੂੰ ਵੀ ਦੁਖ ਦੇ ਕੇ ਰਾਜ਼ੀ ਨਹੀਂ, ਪ੍ਰਮਾਤਮਾ ਤਾਂ ਪ੍ਰੇਮ ਦਾ ਸਾਗਰ ਹੈ, ਸਭ ਤੋਂ ਵੱਡਾ ਸਿਧਾਂਤ ਹੈ ਹੀ ਪ੍ਰੇਮ। ਪ੍ਰਮਾਤਮਾ ਕਿਸੇ ਨੂੰ ਦੁਖ ਦੇ ਕੇ ਖੁਸ਼ ਨਹੀਂ ਹੈ, ਸਾਡੇ ਆਪਣੇ ਕਰਮ ਹੀ ਸਾਨੂੰ ਦੁਖ ਦੇ ਰਹੇ ਹਨ। ਤੁਹਾਡੇ ਕਰਮ ਤਿੰਨ ਭਾਗਾਂ ਵਿਚ ਵੰਡੇ ਜਾ ਸਕਦੇ ਹਨ - ਭੂਤ, ਵਰਤਮਾਨ ਤੇ ਭਵਿੱਖ।

ਇਨ੍ਹਾਂ ਤਿੰਨਾਂ ਨੂੰ ਸਮਝਣ ਲਈ ਅਸੀਂ ਇਕ ਮਿਸਾਲ ਲੈ ਕੇ ਦੇਖੀਏ। ਇਹ ਸੋਚੋ ਕਿ ਕੋਈ ਆਪਣੇ ਮੋਢਿਆਂ ਤੇ ਤਰਕਸ਼ ਚੁੱਕ ਕੇ ਜਾ ਰਿਹਾ ਹੋਵੇ। ਕੁਝ ਤੀਰ ਉਹ ਚਲਾ ਚੁੱਕਾ ਹੈ, ਉਨ੍ਹਾਂ ਦਾ ਨਿਸ਼ਾਨਾ ਉਹ ਬਣਾ ਚੁੱਕਾ ਹੈ, ਉਨ੍ਹਾਂ ਨੂੰ ਤੁਸੀਂ ਭੂਤਕਾਲ ਦੇ ਕਰਮ ਕਹਿ ਸਕਦੇ ਹੋ। ਜਿਹੜੇ ਤੀਰ ਉਸ ਦੇ ਹੱਥ ਵਿਚ ਹਨ ਉਹ ਵਰਤਮਾਨ ਹੈ ਤੇ ਜਿਹੜੇ ਤੀਰ ਉਸ ਦੇ ਤਰਕਸ਼ ਵਿਚ ਹਨ ਉਹ ਉਸ ਦਾ ਭਵਿੱਖ ਹੈ, ਭਵਿੱਖ ਦੇ ਕਰਮ ਹਨ। ਹੋ ਸਕਦਾ ਹੈ ਤੁਸੀਂ ਆਪਣੇ ਕੁਝ ਕੁ ਪਿਛਲੇ ਕਰਮਾਂ ਤੋਂ ਖੁਸ਼ ਨਾ ਹੋਵੋ, ਹੋ ਸਕਦਾ ਹੈ ਤੁਸੀਂ ਆਪਣੇ ਆਪ ਤੋਂ ਬਹੁਤ ਵੱਧ ਆਸ ਉਮੀਦ ਰਖਦੇ ਹੋਵੋ। ਇਹ ਸੋਚ ਕੇ ਤੁਸੀਂ ਆਪਣੇ ਆਪ ਨੂੰ ਨਖੇਦਣ ਲਗ ਪੈਂਦੇ ਹੋ, ਤੁਸੀਂ ਸੋਚਦੇ ਹੋ ਤੁਸੀਂ ਬਹੁਤ ਕੁਝ ਕਰ ਸਕਦੇ ਸੀ ਜੋ ਤੁਸੀਂ ਨਹੀਂ ਕੀਤਾ। ਤੁਸੀਂ ਇਸ ਗੱਲ ਨੂੰ ਬਾਰ ਬਾਰ ਕਹੀ ਜਾਂਦੇ ਹੋ ਕਿ ਤੁਸੀਂ ਬਹੁਤ ਕੁਝ ਕਰ ਸਕਦੇ ਸੀ ਜੋ ਤੁਸੀਂ ਨਹੀਂ ਕੀਤਾ ਤੇ ਤੁਹਾਡੇ ਪਿਛਲੇ ਕਰਮ ਚੰਗੇ ਨਹੀਂ ਹਨ। ਇਸ ਤਰ੍ਹਾਂ ਕਰਨ ਨਾਲ ਤੁਸੀਂ ਆਪਣੇ ਆਪ ਨੂੰ ਨਖੇਦਣ ਦੀ ਆਦਤ ਬਣਾ ਲੈਂਦੇ ਹੋ, ਇਸ ਤਰ੍ਹਾਂ ਕਰਨ ਨਾਲ ਤੁਹਾਡੇ ਮਨ ਵਿਚ ਨਖੇਦੀ ਆ ਜਾਂਦੀ ਹੈ, ਪਰ ਵਰਤਮਾਨ ਤੇ ਭਵਿੱਖ ਪੂਰੀ ਤਰ੍ਹਾਂ ਤੁਹਾਡੇ ਹੱਥ ਵਿਚ ਹਨ, ਤੁਹਾਨੂੰ ਸਾਰਾ ਧਿਆਨ ਉਧਰ ਹੀ ਲਗਾਉਣਾ ਚਾਹੀਦਾ ਹੈ।

ਤੁਸੀਂ ਆਪਣੀ ਪ੍ਰਾਲਬਧ ਬਦਲ ਸਕਦੇ ਹੋ, ਤੁਸੀਂ ਆਪਣੀ ਸਖਸ਼ੀਅਤ ਬਦਲ ਸਕਦੇ ਹੋ, ਤੁਹਾਡੇ ਅੰਦਰ ਐਨੀ ਸ਼ਕਤੀ ਹੈ ਕਿ ਤੁਸੀਂ ਜੀਵਨ ਧਾਰਾ ਬਦਲ ਸਕਦੇ ਹੋ, ਤੁਸੀਂ ਆਪਣੇ ਜੀਵਨ ਨੂੰ ਨਵੀਂ ਦਿਸ਼ਾ ਦੇ ਸਕਦੇ ਹੋ।




ਇਹ ਸਭ ਕੁਝ ਕਰਨ ਵਿਚ ਇਕ ਮੁਸ਼ਕਲ ਹੈ, ਉਹ ਤੁਹਾਡੀਆਂ ਆਦਤਾਂ, ਤੁਹਾਡੀ ਸਖਸ਼ੀਅਤ ਦੇ ਖਾਸ ਗੁਣ ਹਨ, ਉਹ ਤੁਹਾਡੀਆਂ ਆਦਤਾਂ ਦੇ ਬਣੇ ਹੋਏ ਹਨ ਪਰ ਪ੍ਰਸ਼ਨ ਉਠਦਾ ਹੈ ਤੁਹਾਡੀਆਂ ਆਦਤਾਂ ਬਣਦੀਆਂ ਕਿਵੇਂ ਹਨ? ਜਿਵੇਂ ਕਿ ਅਸੀਂ ਪਹਿਲੇ ਦੱਸ ਆਏ ਹਾਂ ਕਿ ਆਦਤਾਂ ਤਾਂ ਬਣਦੀਆਂ ਹਨ ਜਦੋਂ ਤੁਸੀਂ ਆਪਣੇ ਕਰਮ ਬਾਰ ਬਾਰ ਕਰਦੇ ਹੋ, ਬਾਰ ਬਾਰ ਦੁਹਰਾਉਂਦੇ ਹੋ। ਇਸ ਤਰ੍ਹਾਂ ਕਰਕੇ ਆਦਤਾਂ ਬਣ ਜਾਂਦੀਆਂ ਹਨ। ਫੇਰ ਇਕ ਸਮਾਂ ਇਸ ਤਰ੍ਹਾਂ ਆਉਂਦਾ ਹੈ ਕਿ ਤੁਸੀਂ ਇਹ ਸਭ ਕੁਝ ਅਚੇਤ ਹੀ ਕਰਨ ਲਗ ਪੈਂਦੇ ਹੋ, ਹੌਲੀ ਹੌਲੀ ਉਹ ਤੁਹਾਡੀ ਆਦਤ ਬਣ ਜਾਂਦੀ ਹੈ। ਜਦੋਂ ਤੁਹਾਨੂੰ ਇਹ ਅਹਿਸਾਸ ਹੁੰਦਾ ਹੈ ਕਿ ਤੁਹਾਡੀਆਂ ਆਦਤਾਂ ਕੇਵਲ ਬਾਰ-ਬਾਰ ਕਰਮ ਕਰਨ ਨਾਲ ਬਣਦੀਆਂ ਹਨ, ਬਾਰ ਬਾਰ ਸੋਚਣ ਨਾਲ ਬਣਦੀਆਂ ਹਨ ਫੇਰ ਤੁਸੀਂ ਉਨ੍ਹਾਂ ਨੂੰ ਬਦਲਣ ਲਈ ਸੋਚਦੇ ਹੋ, ਇਹ ਸੋਚਦੇ ਹੋ ਕਿ ਆਦਤਾਂ ਕਿਵੇਂ ਬਦਲੀਆਂ ਜਾਣ।

ਮੈਂ ਇਕ ਗੱਲ ਆਮ ਦੇਖੀ ਹੈ, ਸਕੂਲ, ਕਾਲਜ ਵਿਚ ਬੱਚਿਆਂ ਨੂੰ ਬਹੁਤ ਹੀ ਰੁਖੇ ਤਰੀਕੇ ਨਾਲ ਤੇ ਬੜੇ ਹੀ ਅਲੋਚਨਾਤਮਕ ਤਰੀਕੇ ਨਾਲ ਪੜ੍ਹਾਇਆ ਜਾਂਦਾ ਹੈ, ਇਹੋ ਹੀ ਕਾਰਣ ਹੈ ਕਿ ਬੱਚੇ ਆਪਣੇ ਜੀਵਨ ਵਿਚ ਕੋਈ ਬਹੁਤ ਸੁਧਾਰ ਨਹੀਂ ਲਿਆ ਸਕਦੇ, ਉਹ ਕੇਵਲ ਇਥੋਂ ਤਕ ਹੀ ਰਹਿ ਜਾਂਦੇ ਹਨ ਕਿ ਗੱਲਾਂ ਕਿਵੇਂ ਯਾਦ ਰੱਖੀਆਂ ਜਾਣ, ਜੋ ਪੜ੍ਹਿਆ ਹੈ ਉਸ ਨੂੰ ਦਿਮਾਗ ਵਿਚ ਰੱਖਣਾ। ਉਹ ਇਹ ਸਿੱਖ ਹੀ ਨਹੀਂ ਸਕਦੇ ਕਿ ਚੀਜ਼ਾਂ ਨੂੰ ਭੁੱਲਿਆ ਕਿਵੇਂ ਜਾਵੇ, ਉਨ੍ਹਾਂ ਨੂੰ ਤਾਂ ਕੇਵਲ ਸਿੱਖਣਾ ਹੀ ਆਉਂਦਾ ਹੈ, ਉਨ੍ਹਾਂ ਨੂੰ ਸਿਖਿਆ ਹੋਇਆ ਭੁੱਲਣਾ ਨਹੀਂ ਆਉਂਦਾ। ਤੁਹਾਨੂੰ ਪਤਾ ਹੀ ਨਹੀਂ, ਭੁੱਲਿਆ ਕਿਵੇਂ ਜਾਂਦਾ ਹੈ, ਸਿੱਖੇ ਹੋਏ ਨੂੰ ਕਿਵੇਂ ਅਣਸਿਖਿਆ ਕਰ ਸਕਦੇ ਹਾਂ। ਜਦੋਂ ਤੁਸੀਂ ਜਾ ਕੇ ਆਰਾਮ ਕਰਨਾ ਚਾਹੁੰਦੇ ਹੋ, ਆਪਣੇ ਸਰੀਰ ਨੂੰ ਨਿਸਲ ਕਰਨਾ ਚਾਹੁੰਦੇ ਹੋ, ਤੁਸੀਂ ਕਰ ਹੀ ਨਹੀਂ ਸਕਦੇ ਕਿਉਂਕਿ ਤੁਸੀਂ ਸਿਖਿਆ ਹੀ ਨਹੀਂ, ਤੁਸੀਂ ਇਹ ਸਿਖਿਆ ਹੀ ਨਹੀਂ ਕਿ ਨਖੇਧੀ ਦੀਆਂ ਆਦਤਾਂ ਜਾਂ ਅਸ਼ਾਂਤ ਕਰਨ ਵਾਲੇ ਵਿਚਾਰਾਂ ਤੋਂ ਕਿਵੇਂ ਛੁਟਕਾਰਾ ਪਾਇਆ ਜਾਵੇ। ਇਸ ਗੱਲ ਦੀ ਬੜੀ ਭਾਰੀ ਸਮੱਸਿਆ ਹੈ। ਇਹ ਸਮੱਸਿਆ ਪੂਰਬ ਤੇ ਪੱਛਮ ਦੋਨਾਂ ਵਿਚ ਹੈ। ਇਹ ਸਮੱਸਿਆ ਖਾਸ ਤੌਰ ਤੇ ਨੌਜਵਾਨਾਂ ਵਿਚ ਹੈ। ਤੁਹਾਡੇ ਦਿਮਾਗ ਵਿਚ ਕੁਝ ਵਿਚਾਰ ਚਲਦੇ ਰਹਿੰਦੇ ਹਨ, ਤੁਹਾਡਾ ਦਿਮਾਗ ਸੋਚਦਾ ਰਹਿੰਦਾ ਹੈ, ਸੋਚਦਾ ਰਹਿੰਦਾ ਹੈ ਤੇ ਤੁਸੀਂ ਇਸ ਤੋਂ ਛੁਟਕਾਰਾ ਨਹੀਂ ਪਾ ਸਕਦੇ।

ਤੁਹਾਡਾ ਮਨ ਬਹੁਤ ਸਾਰੀਆਂ ਗੰਭੀਰ ਬਿਮਾਰੀਆਂ ਬਣਾ ਲੈਂਦਾ ਹੈ। ਮਿਸਾਲ ਵਜੋਂ ਕੈਂਸਰ। ਕਿਉਂਕਿ ਤੁਹਾਡੇ ਦਿਮਾਗ ਨੇ ਸਿੱਖੇ ਨੂੰ ਅਣਸਿਖਿਆ ਕਰਨਾ ਸਿਖਿਆ ਹੀ ਨਹੀਂ ਜਦੋਂ ਤੁਸੀਂ ਚਾਹੋ ਆਪਣੇ ਆਪ ਨੂੰ ਬੰਧਨ ਤੋਂ ਕਿਵੇਂ ਛੁਟਕਾਰਾ ਪਾਉਣਾ ਹੈ। ਜਦੋਂ ਤੁਸੀਂ ਆਰਾਮ ਕਰਨਾ ਚਾਹੁੰਦੇ ਹੋ, ਕਿਵੇਂ ਕਰੋ ਕਿਉਂਕਿ ਤੁਸੀਂ ਓਦੋਂ ਵੀ ਸੋਚੀ ਹੀ ਜਾਂਦੇ ਹੋ। ਸਤਿ ਤੇ ਤੁਹਾਡੇ ਵਿਚਕਾਰ ਤੁਹਾਡੇ ਮਨ ਦੀ ਦੀਵਾਰ ਹੈ। ਤੁਹਾਡੀ ਸਾਰੀ ਸਿਖਿਆ ਤੁਹਾਡੇ ਮਨ ਦੀ ਹੈ - ਮਨ ਨੂੰ ਪ੍ਰਫੁਲਤ ਕਰਨ ਦੀ, ਮਨ ਨੂੰ ਵਿਕਸਿਤ ਕਰਨ ਦੀ ਪੁਸਤਕਾਂ ਤੁਹਾਨੂੰ ਬਹੁਤ ਕੁਝ ਦੱਸ ਸਕਦੀਆਂ ਹਨ ਪਰ ਜਦੋਂ ਤੁਸੀਂ ਆਪਣੇ ਮਨ ਨੂੰ ਦੇਖਦੇ ਹੋ ਤਾਂ ਮਹਿਸੂਸ ਕਰਦੇ ਹੋ ਕਿ ਤੁਸੀਂ ਸ਼ਾਂਤ ਹੋ ਤੇ ਮਹਿਸੂਸ ਕਰਦੇ ਹੋ, ਤੁਸੀਂ ਆਪਣੇ ਮਨ ਨੂੰ ਜਿੱਤ ਲਿਆ ਹੈ, ਪਰ ਦੂਸਰੇ ਦਿਨ ਤੁਸੀਂ ਗੁੱਸੇ ਵਿਚ ਆ ਜਾਂਦੇ ਹੋ, ਤੁਸੀਂ ਉਹ ਕੁਝ ਕਹਿ ਦਿੰਦੇ ਹੋ ਜਿਹੜਾ ਨਹੀਂ ਕਹਿਣਾ ਚਾਹੀਦਾ ਜਾਂ ਉਹ ਕੁਝ ਕਰ ਦਿੰਦੇ ਹੋ ਜਿਹੜਾ ਨਹੀਂ ਕਰਨਾ ਚਾਹੀਦਾ, ਤੁਸੀਂ ਇਸ ਤਰ੍ਹਾਂ ਹੀ ਕਰਦੇ ਚਲੇ ਜਾਂਦੇ ਹੋ ਤੇ ਤੁਹਾਨੂੰ ਪਤਾ ਹੀ ਨਹੀਂ ਲਗਦਾ, ਸਮਝ ਹੀ ਨਹੀਂ ਆਉਂਦੀ ਕਿ ਇਹ ਵਿਹਾਰ ਕਰਮ ਕਿਥੋਂ ਆ ਰਿਹਾ ਹੈ।

ਮਨੁੱਖ ਦੇ ਪਰਸਪਰ ਰਿਸ਼ਤਿਆਂ ਦੀ ਸਭ ਤੋਂ ਵੱਡੀ ਕਮਜ਼ੋਰੀ ਹੈ ਇਕ ਦੂਜੇ ਨੂੰ ਮੇਹਣੇ ਦੇਣ ਦੀ, ਇਕ ਦੂਸਰੇ ਨੂੰ ਕਸੂਰਵਾਰ ਬਣਾਉਣ ਦੀ। ਇਹ ਬਹੁਤ ਵੱਡਾ ਗੁਨਾਹ ਹੈ ਜਦੋਂ ਤੁਸੀਂ ਕਹਿੰਦੇ ਹੋ ਕਿ ਮੈਂ ਤੇਰੇ ਕਰਕੇ ਖੁਸ਼ ਨਹੀਂ ਹੋ ਸਕਦਾ। ਤੁਸੀਂ ਆਮ ਤੌਰ ਤੇ ਦੂਸਰਿਆਂ ਨੂੰ ਦੋਸ਼ੀ ਠਹਿਰਾਉਂਦੇ ਹੋ ਬਿਲਕੁਲ ਇਸ ਤਰ੍ਹਾਂ ਹੀ ਜਿਵੇਂ ਤੁਸੀਂ ਉਮੀਦ ਕਰਦੇ ਹੋ ਕਿ ਦੂਸਰੇ ਤੁਹਾਨੂੰ ਖੁਸ਼ ਕਰ ਸਕਦੇ ਹਨ। ਤੁਸੀਂ ਆਪ ਹੀ ਆਪਣੇ ਆਪ ਨੂੰ ਖੁਸ਼ ਕਰ ਸਕਦੇ ਹੋ, ਕੋਈ ਦੂਸਰਾ ਤੁਹਾਨੂੰ ਖੁਸ਼ ਨਹੀਂ ਕਰ ਸਕਦਾ। ਤੁਹਾਡਾ ਮਨ ਤੁਹਾਡਾ ਆਪਣਾ ਹੈ, ਤੁਹਾਡੇ ਆਪਣੇ ਸੰਸਕਾਰ ਹਨ ਜਿਹੜੇ ਤੁਹਾਨੂੰ ਖੁਸ਼ ਕਰ ਸਕਦੇ ਹਨ ਜਾਂ ਉਦਾਸ ਕਰ ਸਕਦੇ ਹਨ।

ਸੰਸਕਾਰਾਂ ਨੂੰ ਸਮਝਣ ਲਈ ਜੋ ਕੁਝ ਤੁਹਾਡੇ ਅਚੇਤ ਮਨ ਵਿਚ ਪਿਆ ਹੈ ਉਸ ਨੂੰ ਸਮਝਣ ਲਈ ਤੁਹਾਨੂੰ ਮਨ ਤੇ ਸਰੀਰ ਬਾਰੇ ਸਮਝਣਾ ਪਵੇਗਾ। ਪਹਿਲਾਂ ਤੁਸੀਂ ਮੈਨੂੰ ਦੇਖਦੇ ਹੋ, ਫੇਰ ਠਹਿਰ ਕੇ ਫੇਰ ਦੇਖਦੇ ਹੋ, ਫੇਰ ਤੁਸੀਂ ਮੈਨੂੰ ਪਛਾਣ ਲੈਂਦੇ ਹੋ। ਇਸ ਤੋਂ ਭਾਵ ਇਹ ਹੈ ਕਿ ਤੁਹਾਡੀ ਅੱਖ ਨੇ ਤੁਹਾਡੇ ਦਿਮਾਗ ਨੂੰ ਸੁਨੇਹਾ ਭੇਜਿਆ, ਉਥੇ ਮੇਰੇ ਚਿਹਰੇ ਦਾ ਅਕਸ਼ ਹੈ। ਜਦੋਂ ਅੱਖ ਨੇ ਮੈਨੂੰ ਦੇਖ ਕੇ ਦਿਮਾਗ ਨੂੰ ਸੁਨੇਹਾ ਦਿਤਾ, ਜਿਹੜਾ ਅਕਸ ਬਣਿਆ ਹੋਇਆ ਸੀ, ਉਹ ਸਾਮ੍ਹਣੇ ਆ ਗਿਆ।

ਸੰਸਕਾਰ ਉਹ ਬੀਜ ਹਨ ਜਿਹੜੇ ਤੁਸੀਂ ਵੱਖ ਵੱਖ ਪੱਧਰਾਂ ਤੇ ਆਪਣੇ ਅਚੇਤ ਮਨ ਵਿਚ ਪਾਏ ਹੋਏ ਹਨ, ਇਹ ਬੀਜ ਤੁਸੀਂ ਆਪਣੇ ਦਿਮਾਗ ਨਾਲ ਪਾਏ ਹਨ, ਆਪਣੇ ਅਭਿਮਾਨ ਨਾਲ ਪਾਏ ਹਨ। ਇਹ ਬੀਜ ਇਸ ਜਨਮ ਲਈ ਹੀ ਨਹੀਂ ਹੁੰਦੇ, ਇਹ ਸੰਸਕਾਰ ਇਸ ਸਿਖਿਆ ਅਨੁਸਾਰ ਅਗਲੇ ਜਨਮ ਵਿਚ ਨਾਲ ਹੀ ਜਾਂਦੇ ਹਨ, ਇਹ ਇਕ ਬਹੁਤ ਸ਼ਕਤੀਸ਼ਾਲੀ ਪ੍ਰੇਰਕ ਬਣਦੇ ਹਨ, ਤੁਹਾਡੇ ਜੀਵਨ ਨੂੰ ਪ੍ਰਭਾਵਿਤ ਕਰਦੇ ਹਨ, ਤੁਹਾਡੀ ਸੋਚ, ਤੁਹਾਡੀਆਂ




ਭਾਵਨਾਵਾਂ, ਤੁਹਾਡੀਆਂ ਇਛਾਵਾਂ ਸਭ ਤੇ ਇਸ ਦਾ ਪ੍ਰਭਾਵ ਪੈਂਦਾ ਹੈ। ਸੰਸਕਾਰ ਤੁਹਾਡੀਆਂ ਪਿਛਲੀਆਂ ਯਾਦਾਂ ਦੇ ਬੀਜ, ਤੁਹਾਡੇ ਪਿਛਲੇ ਕਰਮਾਂ ਦੇ ਬੀਜ ਹਨ ਜਿਹੜੇ ਤੁਹਾਡੇ ਸਟੋਰ ਵਿਚ ਪਏ ਹਨ। ਕਦੋਂ ਤੁਹਾਡੇ ਜੀਵਨ ਵਿਚ ਸਮਾਂ ਆਉਂਦਾ ਹੈ, ਤੁਸੀਂ ਆਪਣੇ ਆਪ ਨੂੰ ਪੂਰੀ ਤਰ੍ਹਾਂ ਨਾਲ ਮਜ਼ਬੂਰ ਬੱਧੇ ਮਹਿਸੂਸ ਕਰਦੇ ਹੋ, ਇਹ ਮਹਿਸੂਸ ਕਰਦੇ ਹੋ ਕਿ ਤੁਸੀਂ ਸੰਸਕਾਰਾਂ ਦੇ ਅਧੀਨ ਹੋ, ਇਹ ਇਸ ਕਰਕੇ ਹੁੰਦਾ ਹੈ ਜਦੋਂ ਤੁਸੀਂ ਆਪਣੇ ਆਪ ਨੂੰ ਸੋਧਦੇ ਨਹੀਂ, ਤੁਸੀਂ ਅਭਿਆਸ ਨਹੀਂ ਕਰਦੇ, ਤੁਸੀਂ ਆਪਣੇ ਆਪ ਤੇ ਮਿਹਨਤ ਨਹੀਂ ਕਰਦੇ, ਸੱਚ ਪੁਛੋ ਤੁਸੀਂ ਆਪਣੇ ਆਪ ਨੂੰ ਬਦਲਣਾ ਹੀ ਨਹੀਂ ਚਾਹੁੰਦੇ, ਤੁਸੀਂ ਆਪਣੇ ਵਿਅਕਤੀਤ੍ਵ ਨੂੰ ਬਦਲਣਾ ਹੀ ਨਹੀਂ ਚਾਹੁੰਦੇ, ਇਹੋ ਹੀ ਕਾਰਣ ਹੁੰਦਾ ਹੈ ਜਦੋਂ ਤੁਸੀਂ ਆਪਣੇ ਆਪ ਨੂੰ ਮਜ਼ਬੂਰ ਮਹਿਸੂਸ ਕਰਦੇ ਹੋ।

ਆਓ ਅਸੀਂ ਪਹਿਲਾਂ ਇਹ ਦੇਖੀਏ ਕਿ ਸੰਸਕਾਰ ਕਿਵੇਂ ਪ੍ਰਭਾਵ ਪਾਉਂਦੇ ਹਨ। ਸਰੀਰ ਮਨ ਨਾਲ ਜੁੜਿਆ ਹੋਇਆ ਹੈ, ਸਰੀਰ ਤੇ ਮਨ ਇਕ ਦੂਸਰੇ ਨਾਲ ਪ੍ਰਾਣਾਂ ਰਾਹੀਂ ਜੁੜੇ ਹੋਏ ਹਨ, ਪ੍ਰਾਣਾਂ ਦਾ ਰਥ ਸ੍ਵਾਸ ਹੈ। ਸ੍ਵਾਸ ਸਰੀਰ ਨੂੰ ਮਨ ਨਾਲ ਜੋੜਦਾ ਹੈ, ਜਦੋਂ ਤਕ ਸ੍ਵਾਸ ਚਲਦੇ ਹਨ, ਤੁਸੀਂ ਜੀਉਂਦੇ ਹੋ, ਜਦੋਂ ਸ੍ਵਾਸ ਬੰਦ ਹੋ ਜਾਂਦੇ ਹਨ, ਮਨੁੱਖ ਖਤਮ ਹੋ ਜਾਂਦਾ ਹੈ। ਮਨ ਦੇ ਦੋ ਪਹਿਲੂ ਹਨ - ਇਕ ਹੈ ਚੇਤਨ ਮਨ, ਦੂਸਰਾ ਹੈ ਅਚੇਤ ਮਨ। ਚੇਤਨ ਮਨ ਤਾਂ ਬਹੁਤ ਹੀ ਛੋਟਾ ਹੈ, ਅਚੇਤ ਮਨ ਪੂਰੇ ਮਨ ਦਾ ਤਿੰਨ ਬਟਾ ਚਾਰ ਹਿੱਸਾ ਹੈ। ਤੁਸੀਂ ਸਿਖਿਆ ਰਾਹੀਂ ਕੇਵਲ ਚੇਤਨ ਮਨ ਦੀ ਸਿਖਿਆ ਕਰਦੇ ਹੋ। ਜੋ ਵੀ ਤੁਹਾਡਾ ਅਭਿਆਸ ਹੁੰਦਾ ਹੈ, ਜੋ ਕੁਝ ਵੀ ਤੁਸੀਂ ਸੋਚਦੇ ਹੋ, ਕਰਦੇ ਹੋ, ਉਹ ਅਚੇਤ ਮਨ ਵਿਚ ਚਲਾ ਜਾਂਦਾ ਹੈ। ਜਦੋਂ ਕਾਲ ਆਉਂਦਾ ਹੈ ਮ੍ਰਿਤੂ ਆਉਂਦੀ ਹੈ ਉਦੋਂ ਸਰੀਰ, ਸ੍ਵਾਸ ਤੇ ਚੇਤਨ ਮਨ ਇਹ ਸਾਰੇ ਹੀ ਖਤਮ ਹੋ ਜਾਂਦੇ ਹਨ। ਇਹ ਸਾਰੇ ਅਚੇਤ ਮਨ ਨਾਲੋਂ ਵੱਖ ਹੋ ਜਾਂਦੇ ਹਨ ਤੇ ਨਾਲ ਹੀ ਚੇਤਨਤਾ ਦੇ ਬਿੰਦੂ ਤੋਂ ਵੀ ਵੱਖ ਹੋ ਜਾਂਦੇ ਹਨ।

ਇਸ ਤਰ੍ਹਾਂ ਨਾਲ ਤੁਸੀਂ ਸਾਰੇ ਬੀਜ ਥੱਲੇ ਭੋਰੇ ਵਿਚ ਦੱਬ ਕੇ ਰੱਖ ਲਏ ਹਨ, ਸਾਰੇ ਸੰਸਕਾਰ ਇਕ ਡੂੰਘੇ ਭੋਰੇ ਵਿਚ ਦੱਬੇ ਪਏ ਹਨ। ਅਕਸ, ਨਿਸ਼ਾਨ ਅੰਦਰ ਪਏ ਹਨ ਤੇ ਉਹ ਚਿੰਨ੍ਹ ਹੀ ਤੁਹਾਨੂੰ ਅਸ਼ਾਂਤ ਕਰਦੇ ਹਨ। ਤੁਹਾਡੀ ਆਮ ਸੋਚ ਵੀ ਹੈ। ਭਾਵੇਂ ਤੁਹਾਡਾ ਪਰਿਵਾਰ, ਤੁਹਾਡੇ ਮਿਤ੍ਰ ਤੁਹਾਨੂੰ ਕਹਿੰਦੇ ਹਨ ਚਿੰਤਾ ਨਾ ਕਰੋ ਪਰ ਤੁਸੀਂ ਚਿੰਤਾ ਨਹੀਂ ਛੱਡ ਸਕਦੇ। ਤੁਸੀਂ ਚਿੰਤਾ ਕਰੀ ਜਾਣੀ ਹੈ ਕਿਉਂਕਿ ਚਿੰਤਾ ਕਰਨਾ ਤੁਹਾਡੀ ਆਦਤ ਬਣ ਗਈ ਹੈ।

ਤੁਸੀਂ ਇਸ ਨਖੇਧੀ ਦੀ ਸੋਚ ਤੋਂ ਛੁਟਕਾਰਾ ਪਾ ਸਕਦੇ ਹੋ। ਇਹ ਨਖੇਧੀ ਦੀ ਸੋਚ ਜੀਵਨ ਦੀ ਦਿਸ਼ਾ ਹੀ ਬਦਲ ਦਿੰਦੀ ਹੈ ਸਭ ਕੁਝ ਤੋੜ ਮਰੋੜ ਕੇ ਰੱਖ ਦਿੰਦੀ ਹੈ। ਇਹ ਸੋਚ ਤੁਸੀਂ ਬਦਲ ਸਕਦੇ ਹੋ ਜੇ ਤੁਸੀਂ ਸਮਝ ਜਾਓ, ਜਾਣ ਜਾਓ ਕਿ ਤੁਸੀਂ ਨਖੇਧੀ ਵਲ ਜਾ ਰਹੇ ਹੋ, ਤੁਸੀਂ ਸਾਕਾਰਆਤਮਕ ਬਣ ਸਕਦੇ ਹੋ, ਇਹ ਕਰਨ ਲਈ ਤੁਹਾਡੇ ਅੰਦਰ ਇੱਛਾ ਹੋਣੀ ਚਾਹੀਦੀ ਹੈ। ਅੰਤਰ ਨੂੰ ਬਦਲਣ ਦਾ ਤਰੀਕਾ ਬਾਹਰੀ ਸੰਸਾਰ ਵਿਚ ਨਹੀਂ ਦੱਸਿਆ ਜਾਂਦਾ, ਇਹ ਅੰਤਰ ਦਾ ਤਰੀਕਾ ਤੁਹਾਨੂੰ ਆਪ ਹੀ ਲੱਭਣਾ ਪਵੇਗਾ, ਇਹ ਤੁਹਾਨੂੰ ਆਪਾ ਚੀਨਣ ਨਾਲ ਹੀ ਲੱਭੇਗਾ, ਅੰਤਰ ਜਾਣ ਨਾਲ, ਆਪਾ ਚੀਨਣ ਨਾਲ ਤੁਹਾਨੂੰ ਪਤਾ ਲੱਗੇਗਾ ਕਿ ਤੁਸੀਂ ਕਿਵੇਂ ਅੰਤਰ ਬਦਲ ਸਕਦੇ ਹੋ।

ਬਹੁਤ ਵਾਰੀ ਤੁਸੀਂ ਸੋਚਦੇ ਹੋ ਕਿ ਸਕਾਰਆਤਮਕ ਸੋਚ ਨਾਲੋਂ ਉਚਾ ਕੁਝ ਵੀ ਨਹੀਂ। ਫੇਰ ਵੀ ਤੁਸੀਂ ਇਹ ਮਹਿਸੂਸ ਕਰਦੇ ਹੋ ਕਿ ਮੇਰੇ ਪਿਆਰ ਵਿਚ ਉਹ ਤਾਕਤ ਨਹੀਂ ਜਿਹੜੀ ਨਖੇਧੀ ਵਿਚ ਹੈ। ਨਖੇਧੀ ਤੁਹਾਡੇ ਮਨ ਤੇ ਪੂਰਾ ਕਾਬੂ ਪਾ ਲੈਂਦੀ ਹੈ। ਤੁਸੀਂ ਨਖੇਧੀ ਨੂੰ ਪਿਆਰ ਕਰਦੇ ਹੋ, ਉਸ ਨੂੰ ਸਾਂਭਦੇ ਹੋ, ਤੁਸੀਂ ਸਕਾਰਆਤਮਕਤਾ ਤੋਂ ਵੱਧ ਨਖੇਦੀ ਨੂੰ ਪਿਆਰ ਕਰਦੇ ਹੋ, ਇਸੇ ਕਾਰਣ ਤੁਸੀਂ ਉਸ ਬਾਰੇ ਬਾਰ-ਬਾਰ ਸੋਚਦੇ ਹੋ। ਨਖੇਧੀ ਤੁਹਾਡੇ ਜੀਵਨ ਨੂੰ ਵਧੇਰੇ ਕਾਬੂ ਕਰਕੇ ਰਖਦੀ ਹੈ। ਇਹ ਹੀ ਕਾਰਣ ਹੈ ਕਿ ਨਖੇਧੀ ਤੁਹਾਡੇ ਜੀਵਨ ਦੀ ਬਹੁਤ ਵੱਡੀ ਤਾਕਤ ਬਣ ਜਾਂਦੀ ਹੈ, ਤੁਸੀਂ ਆਪਣੇ ਆਪ ਨੂੰ ਦੇਖਿਆ ਹੀ ਨਹੀਂ, ਪਰਵਾਹ ਹੀ ਨਹੀਂ ਕੀਤੀ ਕਿ ਤੁਸੀਂ ਨਖੇਧੀ ਵਾਲੇ ਬਣ ਰਹੇ ਹੋ। ਹੁਣ ਜਦੋਂ ਤੁਹਾਡੀ ਆਦਤ ਬਣ ਗਈ ਹੈ, ਹੁਣ ਤੁਸੀਂ ਇਸ ਨੂੰ ਚੰਗਾ ਨਹੀਂ ਸਮਝਦੇ, ਤੁਸੀਂ ਨਾਖੁਸ਼ ਹੋ ਪਰ ਅਜੇ ਵੀ ਤੁਸੀਂ ਸੁਚੇਤ ਹੋ ਕੇ ਇਸ ਤੇ ਕਾਬੂ ਪਾ ਸਕਦੇ ਹੋ। ਇਹ ਜ਼ਰੂਰ ਹੈ ਕਿ ਤੁਹਾਨੂੰ ਵਧੇਰੇ ਕੋਸ਼ਿਸ਼ ਕਰਨੀ ਪਵੇਗੀ, ਮਨੁੱਖ ਵਿਚ ਕੋਸ਼ਿਸ਼ ਕਰਨ ਦੀ, ਯਤਨ ਕਰਨ ਦੀ ਤਾਕਤ ਹੈ, ਮਨੁੱਖ ਆਪਣੀ ਸਖਸ਼ੀਅਤ ਬਦਲ ਸਕਦਾ ਹੈ। ਅੰਦਰ ਪਈਆਂ ਬੇਅੰਤ ਸ਼ਕਤੀਆਂ ਦੀ ਵਰਤੋਂ ਕਰ ਸਕਦਾ ਹੈ। ਇਕ ਵਾਰੀ ਤੁਸੀਂ ਅੰਦਰ ਜਾਣਾ ਸਿੱਖ ਲਵੋ, ਇਹ ਕਰਨਾ ਕੋਈ ਅਸੰਭਵ ਨਹੀਂ। ਜੇ ਤੁਸੀਂ ਇਸ ਗੱਲ ਦਾ ਫੈਸਲਾ ਕਰ ਲਵੋ ਤੁਸੀਂ ਕਿਵੇਂ ਬਦਲਣਾ ਹੈ, ਤੁਸੀਂ ਕੋਈ ਵੀ ਨਖੇਧੀ ਵਾਲੀ ਸੋਚ ਕੋਈ ਕਰਮ ਕੁਝ ਵੀ ਨਖੇਧੀ ਵਾਲਾ ਤੁਸੀਂ ਦੁਬਾਰਾ ਕਰਨਾ ਹੀ ਨਹੀਂ, ਇਸ ਤਰ੍ਹਾਂ ਨਾਲ ਤੁਸੀਂ ਬਦਲ ਸਕਦੇ ਹੋ।

ਹੋ ਸਕਦਾ ਹੈ ਤੁਹਾਡਾ ਸੁਭਾਅ ਬੜਾ ਹੀ ਗੁੱਸੇ ਵਾਲਾ ਹੈ, ਤੁਸੀਂ ਗੁੱਸੇ ਹੁੰਦੇ ਹੋ ਤੇ ਹੁੰਦੇ ਹੀ ਚਲੇ ਜਾਂਦੇ ਹੋ। ਆਪਣੇ ਆਪ ਤੇ ਕਾਬੂ ਹੀ ਨਹੀਂ ਰਹਿੰਦਾ। ਤੁਸੀਂ ਆਪਣੇ ਆਪ ਨੂੰ ਅਨੁਸਾਸ਼ਨ ਵਿਚ ਲਿਆਂਦਾ ਹੀ ਨਹੀਂ, ਇਹ ਤੁਹਾਡੇ ਲਈ ਬਹੁਤ ਹਾਨੀਕਾਰਕ ਹੋ ਸਕਦਾ ਹੈ। ਤੁਹਾਨੂੰ ਪਹਿਲਾਂ ਆਪਣੇ ਗੁੱਸੇ ਨੂੰ ਵਿਚਾਰਨਾ ਪਵੇਗਾ, ਤੁਹਾਨੂੰ ਗੁੱਸਾ ਆਉਂਦਾ ਕਿਉਂ ਹੈ? ਤੁਸੀਂ ਉਚੀ ਬੋਲਦੇ ਕਿਉਂ ਹੋ? ਤੁਸੀਂ ਹੋਰ ਤਰ੍ਹਾਂ ਦਾ ਵਿਹਾਰ ਕਰਨ ਲਗ ਪੈਂਦੇ ਹੋ, ਤੁਸੀਂ ਆਪਾ

(ਬਾਕੀ ਪੰਨਾ 57 ਤੇ)




# ਸੰਤ ਤੁਮਾਰੇ ਤੁਮਰੇ ਪ੍ਰੀਤਮ

***ਪ੍ਰੋ. ਗੁਰਦੇਵ ਸਿੰਘ***

*(ਲੜੀ ਜੋੜਨ ਲਈ ਦੇਖੋ, ਮਈ ਅੰਕ, ਪੰਨਾ-62)*

**ਨੋਟ** – 'ਸੰਤ ਤੁਮਾਰੇ ਪ੍ਰੀਤਮ' ਪੁਸਤਕ ਦਾ ਪਹਿਲਾ ਭਾਗ 'ਆਤਮ ਮਾਰਗ' ਦੇ ਮਈ ਅੰਕ ਤੀਕਰ ਲੇਖਾਂ ਦੇ ਰੂਪ ਵਿਚ ਛਪਿਆ ਸੀ। ਇਸ ਬਾਰੇ ਸੰਗਤਾਂ ਨੇ ਬਹੁਤ ਹੀ ਪਿਆਰ ਭਰਿਆ ਹੁੰਗਾਰਾ ਭਰਿਆ ਹੈ। ਇਸ ਦਾ ਦੂਜਾ ਭਾਗ ਵੀ ਇਸੇ ਤਰ੍ਹਾਂ ਨਿਰੰਤਰ ਲੇਖਾਂ ਰਾਹੀਂ ਆਤਮ ਮਾਰਗ ਵਿਚ ਛਪਦਾ ਰਹੇਗਾ।

**ਸਰਵਿਸ ਨੂੰ ਤਿਲਾਂਜਲੀ** – ਮਹਾਂਪੁਰਸ਼ਾਂ ਤੇ ਸੰਸਾਰੀ ਲੋਕਾਂ ਵਿਚ ਸੰਸਾਰ ਦੇ ਹਰ ਨੁਕਤਾ ਨਿਗ੍ਹਾ ਤੋਂ ਫਰਕ ਹੋਇਆ ਕਰਦਾ ਹੈ। ਸੰਸਾਰੀ ਲੋਕ ਹਰ ਇਕ ਚੀਜ਼ ਦੀ ਪਕੜ ਵਿਚ ਹੁੰਦੇ ਹਨ ਭਾਵੇਂ ਉਹ ਜਾਇਦਾਦ ਹੋਵੇ, ਪਰਵਾਰਿਕ ਮੋਹ ਹੋਵੇ, ਅਹੁਦਾ ਹੋਵੇ ਜਾਂ ਧਨ ਦੌਲਤ ਹੋਵੇ ਪ੍ਰੰਤੂ ਮਹਾਂਪੁਰਸ਼ ਇਨ੍ਹਾਂ ਚੀਜ਼ਾਂ ਤੋਂ ਨਿਰਲੇਪ ਹੁੰਦੇ ਹਨ। ਹੁਕਮ ਦੀ ਖੇਡ ਵਿਚ ਵੱਡੀ ਤੋਂ ਵੱਡੀ ਵਸਤੂ ਦਾ ਤਿਆਗ ਕਰਕੇ ਵੀ ਉਨ੍ਹਾਂ ਦੇ ਮਨ ਵਿਚ ਕੋਈ ਪਕੜ ਨਹੀਂ ਹੁੰਦੀ ਪਰੰਤੂ ਸੰਸਾਰੀ ਬੰਦਿਆਂ ਲਈ ਇਕ ਕੇਵਲ ਔਖੀ ਗੱਲ ਹੀ ਨਹੀਂ ਸਗੋਂ ਨਾਮੁਮਕਿੰਨ ਹੋਇਆ ਕਰਦੀ ਹੈ। ਇਸੇ ਲਈ ਗੁਰਬਾਣੀ ਦਾ ਇਹ ਫੁਰਮਾਨ ਉਨ੍ਹਾਂ ਤੇ ਢੁਕਿਆ ਕਰਦਾ ਹੈ।

***ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥***

***ਪੰਨਾ – 145***

ਜਿਸ ਤਰ੍ਹਾਂ ਪਿਛੇ ਵਰਨਣ ਆ ਚੁੱਕਿਆ ਹੈ ਕਿ ਰਾੜੇ ਸਾਹਿਬ ਵਾਲੇ ਸੰਤ ਮਹਾਰਾਜ ਹਰ ਸਾਲ ਚੰਡੀਗੜ੍ਹ ਦੀਵਾਨ ਲਗਾਉਣ ਆਇਆ ਕਰਦੇ ਸਨ ਅਤੇ ਉਨ੍ਹਾਂ ਨੂੰ ਚੰਡੀਗੜ੍ਹ ਦੀਆਂ ਸੰਗਤਾਂ ਦੇ ਸਨਮੁਖ ਕੀਰਤਨ ਤੇ ਪ੍ਰਵਚਨ ਕਰਵਾਉਣ ਦਾ ਸਿਹਰਾ ਬਾਬਾ ਜੀ ਦੇ ਸਿਰ ਹੀ ਹੁੰਦਾ ਸੀ। ਆਪ ਹੀ ਸੰਤ ਮਹਾਰਾਜ ਜੀ ਨੂੰ ਬੇਨਤੀ ਕਰਕੇ ਇਥੋਂ ਦੀਆਂ ਸੰਗਤਾਂ ਦਾ ਉਧਾਰ ਕਰਨ ਵਾਸਤੇ ਲਿਆਇਆ ਕਰਦੇ ਸਨ। ਉਨ੍ਹਾਂ ਦੀ ਰਿਹਾਇਸ਼ ਲਈ ਆਪ ਉਚੇਚੇ ਤੌਰ ਤੇ ਪ੍ਰਬੰਧ ਕਰਿਆ ਕਰਦੇ ਸਨ। ਜਿੰਨਾਂ ਚਿਰ ਸੰਤ ਮਹਾਰਾਜ ਏਥੇ ਰਹਿੰਦੇ, ਉਨਾਂ ਚਿਰ ਬੀਜੀ ਤੇ ਬਾਬਾ ਜੀ ਵੀ ਇਥੇ ਹੀ ਉਨ੍ਹਾਂ ਦੇ ਚਰਨਾਂ ਵਿਚ ਰਿਹਾ ਕਰਦੇ ਸਨ ਤਾਕਿ ਸੰਤ ਮਹਾਰਾਜ ਜੀ ਦੀ ਰਿਹਾਇਸ਼, ਖਾਣ ਪੀਣ, ਇਸ਼ਨਾਨ ਆਦਿ ਵਿਚ ਕੋਈ ਕਮੀ ਪੇਸ਼ੀ ਨਾ ਆਵੇ। ਸੰਤ ਮਹਾਰਾਜ, ਜੱਥੇ ਦੇ ਸਿੰਘ ਅਤੇ ਸੰਤ ਮਹਾਰਾਜ ਨੂੰ ਮਿਲਣ ਵਾਲੀ ਸੰਗਤ ਲਈ ਗੁਰੂ ਕਾ ਲੰਗਰ ਹਰ ਵਕਤ ਕੋਠੀ ਚਲਦਾ ਰਹਿੰਦਾ ਸੀ ਜਿਸ ਦਾ ਪ੍ਰਬੰਧ ਬੀਜੀ ਖੁਦ ਕਰਿਆ ਕਰਦੇ ਸਨ ਅਤੇ ਸੇਵਾ ਵਿਚ ਤਤਪਰ ਰਹਿੰਦੇ ਸਨ।

ਉਸ ਵੇਲੇ ਬਾਬਾ ਜੀ ਸਕੱਤ੍ਰੇਤ ਵਿਚ ਸਰਵਿਸ ਕਰਦੇ ਸਨ। ਬੱਚਿਆਂ ਦੀ ਪੜ੍ਹਾਈ ਲਿਖਾਈ ਦਾ ਖਰਚਾ ਅਤੇ ਆਪਣਾ ਜੀਵਨ ਨਿਰਬਾਹ ਦਸਾਂ ਨੌਹਾਂ ਦੀ ਕਿਰਤ ਕਮਾਈ ਵਿਚੋਂ ਹੀ ਕਰਿਆ ਕਰਦੇ ਸਨ। ਪਰੰਤੂ ਜਦੋਂ ਸੰਤ ਮਹਾਰਾਜ ਜੀ ਚੰਡੀਗੜ੍ਹ ਆਉਂਦੇ ਤਾਂ ਕਈ ਵਾਰੀ ਆਪ ਕਰਜ਼ਾ ਚੁੱਕ ਲੈਂਦੇ ਸੀ ਤੇ ਸਾਰਾ ਖਰਚਾ, ਕੋਠੀ ਦਾ ਕਿਰਾਇਆ ਲੰਗਰ ਆਦਿ ਦਾ ਪ੍ਰਬੰਧ ਆਪਣੇ ਵਲੋਂ ਕਰਿਆ ਕਰਦੇ ਸੀ। ਫੇਰ ਸਾਰਾ ਸਾਲ ਥੋੜ੍ਹਾ ਥੋੜ੍ਹਾ ਕਰਕੇ ਇਹ ਕਰਜ਼ਾ ਉਤਾਰਦੇ ਰਹਿੰਦੇ ਸੀ। ਆਪ ਦੱਸਿਆ ਕਰਦੇ ਸੀ ਕਿ ਸੰਤ ਮਹਾਰਾਜ ਜੀ ਦੇ ਸੇਵਾਦਾਰ ਅਰਦਲੀ ਬਾਬੂ ਰਲਾ ਸਿੰਘ ਜੀ ਪਾਸੋਂ ਇਹ ਉਧਾਰ ਚੁਕਦੇ ਸੀ ਤੇ ਉਨ੍ਹਾਂ ਨੂੰ ਹੀ ਵਾਪਸ ਕਰ ਦਿਆ ਕਰਦੇ ਸੀ। ਭਾਵੇਂ ਬਾਬੂ ਜੀ ਨੇ ਸੰਤ ਮਹਾਰਾਜ ਜੀ ਪਾਸ ਕਦੇ ਇਹ ਜ਼ਿਕਰ ਨਹੀਂ ਸੀ ਕੀਤਾ ਪ੍ਰੰਤੂ ਸਤਿਪੁਰਸ਼ ਸਭ ਕੁਝ ਜਾਣੀ ਜਾਣ ਹੁੰਦੇ ਹਨ ਉਨ੍ਹਾਂ ਨੂੰ ਦੱਸਣ ਜਾਂ ਕਹਿਣ ਦੀ ਲੋੜ ਨਹੀਂ ਪਿਆ ਕਰਦੀ। ਉਹ ਬਾਬਾ ਜੀ ਦੀ ਆਰਥਿਕ ਹਾਲਤ ਤੋਂ ਅਣਜਾਣ ਨਹੀਂ ਸਨ, ਸਭ ਕੁਝ ਜਾਣਦੇ ਹਨ। ਬਾਬਾ ਜੀ ਦੱਸਿਆ ਕਰਦੇ ਸੀ ਕਿ ਸੰਤ ਮਹਾਰਾਜ ਬਹੁਤ ਦਿਆਲੂ ਸਨ। ਆਪ ਜੀ ਦੇ ਆਰਾਮ ਦਾ ਕਮਰਾ ਉਪਰਲੀ ਛੱਤ ਤੇ ਸੀ ਤੇ ਆਪ ਰਾਤ 11 ਵਜੇ ਬਿਰਾਜਮਾਨ ਹੋ ਜਾਂਦੇ ਤੇ ਸਵੇਰੇ ਅੰਮ੍ਰਿਤ ਵੇਲੇ ਇਕ ਡੇਢ ਵਜੇ ਜਾਗ ਪਿਆ ਕਰਦੇ ਸਨ। ਬਾਬਾ ਜੀ, ਬੀਜੀ ਵੀ ਸਾਰਾ ਦਿਨ ਦੇ ਥੱਕੇ ਹੋਏ, ਜ਼ਮੀਨ ਦੇ ਫਰਸ਼ ਤੇ ਹੀ ਸੌਂ ਜਾਇਆ ਕਰਦੇ ਸਨ। ਸੰਤ ਮਹਾਰਾਜ ਜੀ ਉਨ੍ਹਾਂ ਦੇ ਉਪਰੋਂ ਦੀ ਲੰਘ ਕੇ ਬਾਹਰ ਜਾਇਆ ਕਰਦੇ ਸਨ। ਬਾਬਾ ਜੀ ਦੱਸਿਆ ਕਰਦੇ ਸਨ ਕਿ ਇਸ ਤਰ੍ਹਾਂ ਕਰਨ ਨਾਲ ਸਾਨੂੰ ਉਨ੍ਹਾਂ ਦੀ ਚਰਨ ਛੋਹ ਪ੍ਰਾਪਤ ਹੋ ਜਾਂਦੀ ਸੀ ਅਤੇ ਖੜਕਾ ਸੁਣ ਕੇ ਸਾਨੂੰ ਜਾਗ ਆ ਜਾਇਆ ਕਰਦੀ ਸੀ। ਬੀਜੀ ਉਸ ਵੇਲੇ ਉਠ ਕੇ ਉਨ੍ਹਾਂ ਦੇ ਇਸ਼ਨਾਨ ਵਾਸਤੇ ਜਲ ਗਰਮ ਕਰਿਆ ਕਰਦੇ ਸਨ। ਜਦੋਂ ਚੰਡੀਗੜ੍ਹ ਦੇ 1962 ਦੇ ਦੀਵਾਨ ਪੂਰੇ ਹੋ ਗਏ ਤਾਂ ਸੰਤ ਮਹਾਰਾਜ ਬਾਬਾ ਜੀ ਦੇ ਪਰਿਵਾਰ ਵਿਚ ਬੈਠੇ ਸ਼ਸ਼ੋਭਿਤ ਸਨ। ਪਿਆਰ ਦੇ ਬਚਨ ਬਿਲਾਸ ਹੋ ਰਹੇ ਸਨ। ਅਚਾਨਕ ਸੰਤ ਮਹਾਰਾਜ ਜੀ ਦੇ ਮੁਖਾਰਬਿੰਦ ਤੋਂ ਇਹ ਬਚਨ ਨਿਕਲੇ ਕਿ ਭਾਈ ਪ੍ਰੇਮੀਓ! ਕੀ ਦਾਨ ਕਰਨ ਨਾਲ ਧਨ ਘਟਿਆ ਕਰਦਾ ਹੈ? ਬਾਬਾ ਜੀ ਤੇ ਬੀਜੀ ਚੁੱਪ ਰਹੇ ਕਿਉਂਕਿ ਆਪ ਨੂੰ ਤਾਂ ਪਤਾ ਸੀ ਕਿ ਬ੍ਰਹਮਗਿਆਨੀ ਤੱਤ ਬੇਤੇ ਮਹਾਂਪੁਰਸ਼ਾਂ ਨੂੰ ਕੀਤਾ ਦਾਨ ਹਜ਼ਾਰਾਂ ਗੁਣਾ ਫਲੀਭੂਤ ਹੋਇਆ ਕਰਦਾ ਹੈ। ਸਾਰਿਆਂ ਦੀ ਚੁੱਪ ਦੇਖ ਕੇ ਸੰਤ ਮਹਾਰਾਜ ਜੀ ਨੇ ਬਚਨ ਕੀਤਾ ਕਿ 'ਉਭਲ ਲਗ ਜਾਇਆ ਕਰਦੀ ਹੈ'। ਜਿਵੇਂ ਜ਼ਮੀਨ ਤੋਂ ਨਿਕਲੇ ਚਸ਼ਮੇ ਦੇ ਪਾਣੀ ਦਾ ਅੰਦਾਜ਼ਾ ਨਹੀਂ ਲੱਗ ਸਕਿਆ ਕਰਦਾ ਉਸੇ ਤਰ੍ਹਾਂ




ਉਸ ਦੇ ਕੀਤੇ ਹੋਏ ਦਾਨ ਦੇ ਫਲ ਦਾ ਵੀ ਅੰਦਾਜ਼ਾ ਨਹੀਂ ਲਗ ਸਕਿਆ ਕਰਦਾ। ਹੁਣ ਸੰਤ ਮਹਾਰਾਜ ਜੀ ਨੇ ਇਕ ਹੋਰ ਬਚਨ ਕੀਤਾ ਜੋ ਕਿ ਬਾਬਾ ਜੀ ਨੂੰ ਹੁਕਮ ਸਮਾਨ ਸੀ, ਉਹ ਇਹ ਕਿ ਤੁਸੀਂ ਨੌਕਰੀ ਛੱਡ ਕੇ ਯੂ.ਪੀ. ਵਿਚ ਆਪਣੀ ਜ਼ਮੀਨ ਸੰਭਾਲੋ ਤੇ ਖੇਤੀ ਕਰੋ। ਤੁਹਾਡੀ ਜ਼ਮੀਨ ਸੋਨਾ ਉਗਲੇਗੀ।

ਇਸ ਦੇ ਨਾਲ ਇਸ ਤਰ੍ਹਾਂ ਵੀ ਕਿਹਾ ਕਿ ਤੁਹਾਡੇ ਮਾਤਾ ਪਿਤਾ ਜੀ ਯੂ.ਪੀ. ਫਾਰਮ ਦੀ ਦੇਖ-ਰੇਖ ਕਰ ਰਹੇ ਹਨ ਤੇ ਤੁਸੀਂ ਉਨ੍ਹਾਂ ਦੀ ਸੇਵਾ ਤੇ ਸੰਭਾਲ ਵੀ ਕਰੋ ਤੇ ਨਾਲ ਖੇਤੀ ਕਰੋ। ਪਿਤਾ ਜੀ ਨੇ ਜੰਗਲ ਪੁੱਟਣ ਵਿਚ ਬਹੁਤ ਮਿਹਨਤ ਕੀਤੀ ਹੈ, ਬੜੀ ਮੁਸ਼ਕਲ ਨਾਲ ਜ਼ਮੀਨ ਆਬਾਦ ਕੀਤੀ ਹੈ। ਤੁਸੀਂ ਵੀ ਜਾ ਕੇ ਮਿਹਨਤ ਕਰੋ ਤੇ ਮੋਢੇ ਨਾਲ ਮੋਢਾ ਲਾ ਕੇ ਸਾਰੇ ਕੰਮ ਕਰੋ।

ਬਾਬਾ ਜੀ ਤੇ ਬੀਜੀ ਨੇ ਸੰਤ ਮਹਾਰਾਜ ਜੀ ਦੇ ਕੀਤੇ ਹੋਏ ਇਸ ਬਚਨ ਨੂੰ ਉਸ ਵੇਲੇ ਝੋਲੀ ਵਿਚ ਪਾ ਲਿਆ ਅਤੇ ਸੀਸ ਨਿਵਾ ਦਿਤਾ ਤੇ ਕਿਹਾ ਕਿ ਮਹਾਰਾਜ ਜੀ 'ਸਤਿ ਬਚਨ', ਜੋ ਆਪ ਜੀ ਦਾ ਹੁਕਮ ਹੈ, ਅਸੀਂ ਉਸ ਤੇ ਫੁੱਲ ਚੜ੍ਹਾਵਾਂਗੇ। ਬਾਬਾ ਜੀ ਤੇ ਬੀਜੀ ਦੋਵਾਂ ਨੇ ਯੂ.ਪੀ. ਜਾਣ ਦੀ ਤਿਆਰੀ ਕਰ ਲਈ। ਬਾਬਾ ਜੀ ਨੇ ਦਫਤਰ ਛੁੱਟੀ ਦੀ ਅਰਜ਼ੀ ਦਿਤੀ ਕਿਉਂਕਿ ਆਪ ਅੱਗੇ ਤਾਂ ਸੰਤ ਮਹਾਰਾਜ ਦਾ ਬਚਨ ਖੜ੍ਹਾ ਸੀ, ਕਿ ਜਲਦੀ ਤੋਂ ਜਲਦੀ ਜਾਣ ਦਾ ਹੁਕਮ ਹੋਇਆ ਹੈ। ਸੱਚੇ ਸੇਵਕ, ਗੁਰਮੁਖ, ਗੁਰਸਿੱਖ, ਸੰਤਾਂ ਦੇ ਬਚਨਾਂ ਉਤੇ ਕੋਈ ਕਿੰਤੂ-ਪਰੰਤੂ ਨਹੀਂ ਕਰਿਆ ਕਰਦੇ। ਆਪ ਨੇ ਨਾ ਹੀ ਕੋਈ ਨੌਕਰੀ ਦੀ ਪ੍ਰਵਾਹ ਕੀਤੀ ਕਿ ਐਨੇ ਸਾਲ ਦੀ ਸਰਵਿਸ ਹੈ ਇਸ ਦੇ ਜੋ ਲਾਭ ਮਿਲਣੇ ਹਨ ਉਨ੍ਹਾਂ ਦਾ ਕੀ ਬਣੇਗਾ? ਨਹੀਂ ਤਾਂ ਆਮ ਦੁਨੀਆਂਦਾਰ ਬੰਦਾ ਸੌ ਵੇਰਾਂ ਸੋਚਦਾ ਹੈ ਕਿ ਸਰਕਾਰੀ ਸਰਵਿਸ ਛੱਡਣ ਨਾਲ ਬਹੁਤ ਐਨੇ ਪੈਸੇ ਦਾ ਨੁਕਸਾਨ ਹੋਵੇਗਾ, ਰਿਟਾਇਰਮੈਂਟ ਤੇ ਪੈਸਾ ਮਿਲੇਗਾ, ਪੈਨਸ਼ਨ ਮਿਲੇਗੀ ਆਦਿ। ਪਰ ਇਹ ਸਭ ਦੁਨੀਆਂਦਾਰਾਂ ਦੀ ਸੋਚ ਹੋਇਆ ਕਰਦੀ ਹੈ, ਮਹਾਂਪੁਰਸ਼ਾਂ ਅੱਗੇ ਤਾਂ ਬਚਨ ਦੀ ਕਮਾਈ ਹੋਇਆ ਕਰਦੀ ਹੈ ਅਤੇ ਬਚਨਾਂ ਤੇ ਪੂਰਾ ਭਰੋਸਾ ਹੋਇਆ ਕਰਦਾ ਹੈ। ਦਫਤਰ ਵਿਚ ਬਾਬਾ ਜੀ ਦਾ ਇੰਨਾ ਮਾਣ ਸਤਿਕਾਰ ਸੀ ਕਿ ਹਰ ਇਕ ਬੰਦਾ ਆਪ ਦੀ ਮਦਦ ਲਈ ਤਿਆਰ ਰਹਿੰਦਾ ਸੀ। ਇਸੇ ਤਰ੍ਹਾਂ ਹੋਇਆ, ਆਪ ਜੀ ਛੁਟੀ ਦੀ ਅਰਜ਼ੀ ਦੇ ਕੇ ਚਲੇ ਗਏ। ਮਗਰੋਂ ਆਪ ਨੇ ਨਾ ਹੀ ਕੋਈ ਚਿੱਠੀ ਪੱਤਰ ਕੀਤਾ ਤੇ ਨਾ ਹੀ ਛੁਟੀ ਵਧਾਉਣ ਲਈ ਅਰਜ਼ੀ ਦਿਤੀ ਪਰੰਤੂ ਆਪ ਦੇ ਭਗਤੀ ਸਦਕਾ ਅਫਸਰ ਲੋਕ ਵੀ ਆਪ ਵਿਚ ਸ਼ਰਧਾ ਰਖਦੇ ਸੀ। ਬਾਬਾ ਜੀ ਦੱਸਿਆ ਕਰਦੇ ਸੀ ਕਿ ਇਕ ਸਾਲ ਭਰ ਕਿਸੇ ਨੇ ਨਹੀਂ ਪੁਛਿਆ ਤੇ ਇਕ ਸਾਲ ਪੂਰਾ ਉਡੀਕਦੇ ਰਹੇ। ਉਸ ਤੋਂ ਬਾਅਦ ਉਨ੍ਹਾਂ ਨੇ ਕੋਈ ਕਾਰਵਾਈ ਕੀਤੀ ਹੋਵੇਗੀ ਕਿ ਉਹ ਆ ਨਹੀਂ ਰਹੇ। ਇਸ ਤੋਂ ਬਾਅਦ ਵੀ ਜਦੋਂ ਆਪ ਯੂ.ਪੀ. ਤੋਂ ਵਾਪਸ 1978 ਵਿਚ ਚੰਡੀਗੜ੍ਹ ਆ ਗਏ ਸੀ, ਕਈ ਪ੍ਰੇਮੀਆਂ ਨੇ ਆਪ ਨੂੰ ਰਿਟਾਇਰਮੈਂਟ ਪੈਨਸ਼ਨ ਦੇ ਫਾਰਮ ਲਿਆ ਕੇ ਦਿਤੇ, ਭਰ ਵੀ ਲਏ ਤੇ ਕਿਹਾ ਕਿ ਆਪ ਆਪਣੇ ਦਸਤਖਤ ਕਰ ਦਿਉ, ਆਪ ਦੀ ਪੈਨਸ਼ਨ ਲਈ ਅਰਜ਼ੀ ਦੇ ਦਿੰਦੇ ਹਾਂ ਤਾਂ ਆਪ ਕਹਿ ਦਿੰਦੇ ਸੀ ਕਿ ਇਸਨੂੰ ਸਰਕਾਰ ਦੇ ਖਾਤੇ ਵਿਚ ਹੀ ਰਹਿਣ ਦਿਓ, ਸਰਕਾਰ ਵੀ ਤਾਂ ਲੋਕ ਭਲਾਈ ਦੇ ਕੰਮ ਕਰਦੀ ਹੈ, ਪੈਨਸ਼ਨ ਉਸ ਵਿਚ ਲੱਗ ਜਾਵੇਗੀ, ਮੈਂ ਹੁਣ ਪੈਨਸ਼ਨ ਕੀ ਕਰਨੀ ਹੈ, ਹੁਣ ਤਾਂ ਗੁਰੂ ਮਹਾਰਾਜ ਜੀ ਸਾਨੂੰ ਦਰਗਾਹ ਵਿਚ ਪੈਨਸ਼ਨ ਦੇਣਗੇ ਕਿਉਂਕਿ ਅਸੀਂ ਸਾਰਾ ਕੁਝ ਗੁਰੂ ਦਾ ਸਮਝ ਲਿਆ ਹੈ, ਇਹ ਸਾਰਾ ਸੰਸਾਰ ਵਾਹਿਗੁਰੂ ਦਾ ਘਰ ਹੈ ਤੇ ਸਾਰੀ ਸੇਵਾ ਵੀ ਵਾਹਿਗੁਰੂ ਦੀ ਹੀ ਹੋ ਰਹੀ ਹੈ।

***ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥***
***ਪੰਨਾ - 463***

ਇਸ ਕਰਕੇ ਕਦੀ ਕੋਈ ਲਾਲਚ ਨਹੀਂ ਕੀਤਾ ਕਿ ਚਾਰ ਪੈਸੇ ਮਿਲ ਜਾਣਗੇ, ਹਮੇਸ਼ਾ ਆਪਣੇ ਅੱਗੇ ਇਕੋ ਨਿਸ਼ਾਨਾ ਰੱਖਿਆ, ਉਹ ਕਿ ਸਭ ਤੋਂ ਉਤਮ ਚੀਜ਼ ਪ੍ਰਮੇਸ਼ਰ ਦਾ ਨਾਮ ਹੈ। ਇਸ ਕਰਕੇ ਨਾ ਹੀ ਸਰਵਿਸ ਛੱਡਣ ਵੇਲੇ ਅਤੇ ਨਾ ਹੀ ਬਾਅਦ ਵਿਚ ਕੋਈ ਇਹੋ ਜਿਹਾ ਫੁਰਨਾ ਰੱਖਿਆ ਕਿ ਸਰਕਾਰ ਦੇ ਘਰ ਤੋਂ ਪੈਸਾ ਟਕਾ ਮਿਲ ਜਾਵੇ।

ਸੋ ਬਾਬਾ ਜੀ ਨੇ ਫੈਸਲਾ ਲੈ ਲਿਆ ਕਿ ਸੰਤ ਮਹਾਰਾਜ ਜੀ ਰਾੜਾ ਸਾਹਿਬ ਵਾਲਿਆਂ ਦੇ ਬਚਨ ਕਮਾਈਏ ਕਿਉਂਕਿ ਆਪ ਨੂੰ ਪੂਰਨ ਭਰੋਸਾ ਸੀ -

***ਸੰਤਹੁ ਸਾਗਰੁ ਪਾਰਿ ਉਤਰੀਐ॥***
***ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ॥***
***ਪੰਨਾ - 747***

ਸੰਤਾਂ ਦਾ ਬਚਨ ਕਮਾਉਣ ਨਾਲ ਇਸ ਭਵਸਾਗਰ ਰੂਪੀ ਸੰਸਾਰ ਤੋਂ ਪਾਰ ਹੋ ਜਾਈਦਾ ਹੈ। ਬਚਨਾਂ ਦੇ ਅੱਗੇ ਸੰਸਾਰਕ ਔਕੜਾਂ ਦੀ ਪਰਵਾਹ ਨਹੀਂ ਕੀਤੀ। ਉਸ ਵੇਲੇ ਆਪ ਜੀ ਦੇ ਚਾਰੇ ਬੱਚੇ ਕਾਲਜਾਂ ਵਿਚ ਪੜ੍ਹ ਰਹੇ ਸੀ। ਆਪ ਜੀ ਨੇ ਬੱਚਿਆਂ ਨੂੰ ਹੋਸਟਲਾਂ ਵਿਚ ਪਾਇਆ ਤੇ ਬੀਜੀ ਨੂੰ ਨਾਲ ਲੈ ਕੇ ਯੂ.ਪੀ. ਨੂੰ ਚਾਲੇ ਪਾ ਦਿਤੇ।

ਇਥੇ ਇਕ ਗੱਲ ਹੋਰ ਵਰਨਣਯੋਗ ਹੈ ਕਿ ਬਾਬਾ ਜੀ ਨੇ ਕੇਵਲ ਪਹਿਲੀ ਉਮਰ ਦੇ 18-20 ਸਾਲ ਖੇਤੀਬਾੜੀ ਦਾ ਕੰਮ ਕੀਤਾ ਸੀ ਉਸ ਤੋਂ ਬਾਅਦ ਫੌਜ ਦੀ ਸਰਵਿਸ ਤੇ ਸਿਵਲ ਸਰਵਿਸ ਵਿਚ ਜਾਣ ਕਰਕੇ ਇਸ ਕੰਮ ਨਾਲ ਆਪ ਦਾ ਬਹੁਤਾ ਵਾਹ ਨਹੀਂ ਸੀ ਰਿਹਾ ਪਰੰਤੂ ਫੇਰ ਵੀ ਆਪ ਨੇ ਸਾਰੇ ਸੁਖ ਆਰਾਮਾਂ ਨੂੰ ਇਕ ਪਾਸੇ ਛੱਡ ਕੇ ਕਿਸਾਨ ਵਾਲੇ ਮਿਹਨਤਕਸ਼ ਧੰਦੇ ਵਿਚ ਆਪਣੇ ਆਪ ਨੂੰ ਪਾ ਲਿਆ ਸੀ। ਅਸੀਂ ਸਾਰੇ ਹੀ ਕਿਸਾਨ ਦੇ ਜੀਵਨ ਬਾਰੇ ਭਲੀਭਾਂਤ ਜਾਣਦੇ ਹਾਂ ਕਿ ਕਿਸ ਤਰ੍ਹਾਂ ਨਾਲ ਦਿਨ ਰਾਤ ਮਿਟੀ ਨਾਲ ਮਿਟੀ ਹੋ ਕੇ ਖੂਨ ਪਸੀਨੇ ਦੀ ਕਮਾਈ ਕਰਨੀ




ਪੈਂਦੀ ਹੈ। ਜੇਠ ਹਾੜ੍ਹ ਦੀਆਂ ਕਰੜੀਆਂ ਧੁੱਪਾਂ, ਪੋਹ ਮਾਘ ਦੇ ਪਾਲੇ ਤੇ ਕੱਕਰ, ਬਰਸਾਤਾਂ, ਝੱਖੜ ਆਦਿ ਸਾਰੇ ਸਿਰ ਤੋਂ ਹੀ ਗੁਜ਼ਾਰਨੇ ਪੈਂਦੇ ਹਨ। ਕਿਸ ਤਰ੍ਹਾਂ ਨਾਲ ਖਤਰਨਾਕ ਜੀਵਾਂ ਸੱਪਾਂ ਦੀਆਂ ਸਿਰੀਆਂ ਦੇ ਉਤੋਂ ਹੀ ਗੁਜ਼ਰਨਾ ਪੈਂਦਾ ਹੈ। ਇਹ ਸਾਰੇ ਹਾਲਾਤ ਆਪ ਦੇ ਸਾਮ੍ਹਣੇ ਸਨ ਪਰੰਤੂ ਆਪ ਨੂੰ ਬੀਜੀ ਦਾ ਸਾਥ ਸੀ ਤੇ ਆਪ ਹਮੇਸ਼ਾ ਚੜ੍ਹਦੀ ਕਲਾ ਵਿਚ ਇਨ੍ਹਾਂ ਮੁਸ਼ਕਲਾਂ ਦਾ ਸਾਮ੍ਹਣਾ ਕਰਨ ਵਾਸਤੇ ਤਿਆਰ ਸਨ।

ਸੰਨ 1950 ਵਿਚ ਆਪ ਜੀ ਦੇ ਸਤਿਕਾਰਯੋਗ ਪਿਤਾ ਜੀ ਨੇ ਯੂ.ਪੀ. ਦੇ ਤੈਰਾਈ ਇਲਾਕੇ ਵਿਚ ਜ਼ਮੀਨ ਖਰੀਦੀ ਸੀ। ਉਸ ਵੇਲੇ ਇਹ ਸਾਰਾ ਜੰਗਲ ਸੀ ਤੇ ਪੰਜਾਬ ਤੋਂ ਆਏ ਕਿਸਾਨਾਂ ਨੇ ਹੀ ਤਰਾਈ ਦੇ ਇਸ ਇਲਾਕੇ ਨੂੰ ਆਬਾਦ ਕੀਤਾ ਸੀ। ਇਨ੍ਹਾਂ ਜੰਗਲਾਂ ਨੂੰ ਪੁੱਟਣਾ ਕੋਈ ਸੌਖਾ ਕੰਮ ਨਹੀਂ ਸੀ। ਇਥੇ ਜੰਗਲੀ ਜਾਨਵਰ ਸ਼ੇਰ ਬਘੇਲੇ ਆਦਿ ਖੂੰਖਾਰ ਜਾਨਵਰ ਆਮ ਹੀ ਸਨ ਜੋ ਕਿ ਦਿਨ ਦਿਹਾੜੇ ਦਹਾੜਦੇ ਰਹਿੰਦੇ ਸਨ ਅਤੇ ਰਾਤ ਨੂੰ ਸ਼ਿਕਾਰ ਦੀ ਭਾਲ ਵਿਚ ਆਬਾਦੀਆਂ ਦੇ ਇਰਦ ਗਿਰਦ ਘੁੰਮਦੇ ਰਹਿੰਦੇ ਸਨ। ਜਿਹੜੀ ਜ਼ਮੀਨ ਆਬਾਦ ਕੀਤੀ ਜਾਂਦੀ ਸੀ, ਉਸ ਵਿਚ ਜਦੋਂ ਫਸਲ ਬੀਜੀ ਜਾਂਦੀ ਤਾਂ ਇਨ੍ਹਾਂ ਜੰਗਲੀ ਜਾਨਵਰਾਂ ਤੋਂ ਇਸ ਨੂੰ ਬਚਾਉਣਾ ਵੀ ਜ਼ਰੂਰੀ ਹੁੰਦਾ ਸੀ ਕਿਉਂਕਿ ਇਹ ਜਾਨਵਰ ਰਾਤ ਨੂੰ ਇਕ ਤਾਂ ਫਸਲ ਨੂੰ ਬਰਬਾਦ ਕਰਦੇ ਸਨ, ਦੂਜਾ ਕੱਚੀ ਫਸਲ ਤੇ ਫਲ ਖਾ ਜਾਂਦੇ ਸਨ। ਫਾਰਮ ਵਿਚ ਆਪ ਜੀ ਦੇ ਮਾਤਾ ਪਿਤਾ ਜੀ ਤੋਂ ਇਲਾਵਾ ਆਪ ਦੇ ਵੱਡੇ ਭਰਾ ਸਰਦਾਰ ਦਲਜੀਤ ਸਿੰਘ ਵੀ ਉਥੇ ਹੀ ਸਨ।

ਆਪ ਜੀ ਇਨ੍ਹਾਂ ਆਉਣ ਵਾਲੀਆਂ ਕਠਿਨਾਈਆਂ ਤੋਂ ਭਲੀ ਭਾਂਤ ਜਾਣੂੰ ਸਨ ਕਿ ਅਗਲਾ ਜੀਵਨ ਸਫਰ ਕੋਈ ਐਨਾ ਸੌਖਾ ਨਹੀਂ ਹੈ। ਦੱਸ ਬਾਰਾਂ ਸਾਲ ਤਾਂ ਆਪ ਦੀ ਖੇਤੀ ਸਾਂਝੀ ਚਲਦੀ ਰਹੀ ਫੇਰ ਆਪ ਜੀ ਨੂੰ ਪਿਤਾ ਜੀ ਵਲੋਂ ਆਪ ਦਾ ਹਿੱਸਾ ਸੌਂਪ ਦਿਤਾ ਗਿਆ। ਆਪ ਨੇ ਪਹਿਲਾਂ ਪਹਿਲ ਕਰਜ਼ ਲੈ ਕੇ ਜ਼ਮੀਨ ਵਿਚ ਵਾਧਾ ਕੀਤਾ, ਟਿਊਬਵੈਲ ਲਗਵਾਏ, ਨਹਿਰੀ ਪਾਣੀ ਦੇ ਮੋਘੇ ਲਗਵਾਏ। ਆਪ ਜੀ ਦੱਸਿਆ ਕਰਦੇ ਸਨ ਕਿ ਉਸ ਵੇਲੇ ਜ਼ਮੀਨ ਪੈਸਾ ਮੰਗਦੀ ਸੀ ਜਿਸ ਵਾਸਤੇ ਟਰੈਕਟਰ ਆਦਿ, ਚੰਗੇ ਬੀਜ, ਖਾਦ ਆਦਿ ਦੀ ਸਮੇਂ ਸਿਰ ਸਖਤ ਲੋੜ ਸੀ, ਜੇਕਰ ਇਹ ਲੋੜਾਂ ਸਮੇਂ ਸਿਰ ਪੂਰੀਆਂ ਨਾ ਕੀਤੀਆਂ ਜਾਣ ਤਾਂ ਕਿਸਾਨ ਦੀ ਖੇਤੀ ਫੇਲ੍ਹ ਹੋ ਜਾਂਦੀ ਹੈ। ਇਸ ਕਰਕੇ ਆਪ ਜੀ ਨੇ ਆੜ੍ਹਤੀਆਂ ਪਾਸੋਂ ਵੀ ਕਰਜ਼ ਚੁੱਕਿਆ। ਖੇਤ ਨੂੰ ਫਸਲ ਲਈ ਤਿਆਰ ਕਰਨ ਤੋਂ ਫਸਲ ਵੱਢਣ ਤਕ ਆਪ ਜੀ ਸਾਰਾ ਕੰਮ ਪੂਰੀ ਪਲੈਨਿੰਗ ਨਾਲ ਕਰਿਆ ਕਰਦੇ ਸੀ। ਆਪ ਜੀ ਪੰਤ ਨਗਰ ਖੇਤੀ ਯੂਨੀਵਰਸਿਟੀ ਵਿਚ 'ਚੰਗੀ ਖੇਤੀ ਪ੍ਰੋਗਰਾਮਾਂ' ਦੇ ਸੈਮੀਨਾਰਾਂ ਵਿਚ ਹਿੱਸਾ ਲੈਂਦੇ ਰਹਿੰਦੇ ਸਨ ਅਤੇ ਪਰੋਗਰੈਸਿਵ ਕਿਸਾਨ ਹੋਣ ਦੇ ਨਾਤੇ ਉਥੇ ਕਈ ਕਮੇਟੀਆਂ ਦੇ ਮੈਂਬਰ ਸਨ। ਇਸ ਕਰਕੇ ਆਪ ਨੂੰ ਪੂਰੀ ਜਾਣਕਾਰੀ ਪ੍ਰਾਪਤ ਸੀ ਕਿ ਕਿਹੜੀ ਫਸਲ ਕਿਹੜੇ ਮਹੀਨੇ ਕਿਸ ਵੱਤਰ ਵਿਚ ਬੀਜਣੀ ਹੈ, ਕਿੰਨੀ ਖਾਦ ਪਾਉਣੀ ਹੈ ਤੇ ਕਿਹੜੀ ਖਾਦ ਪਾਉਣੀ ਹੈ, ਖੜ੍ਹੀ ਫਸਲ ਨੂੰ ਪਾਣੀ ਕਦੋਂ ਦੇਣਾ ਹੈ, ਕੀੜੇ ਮਾਰ ਦਵਾਈਆਂ ਦੀ ਵਰਤੋਂ ਕਦੋਂ ਕਰਨੀ ਹੈ ਤੇ ਕਿਹੜੀਆਂ ਦਵਾਈਆਂ ਕਿੰਨੀ ਮਾਤਰਾ ਵਿਚ ਵਰਤਣੀਆਂ ਹਨ।

ਇਸ ਕਰਕੇ ਆਪ ਦੀ ਖੇਤੀ ਸਭ ਤੋਂ ਅਵੱਲ ਦਰਜੇ ਦੀ ਹੋਇਆ ਕਰਦੀ ਸੀ ਤੇ ਪ੍ਰਤੀ ਏਕੜ ਆਪ ਦੀ ਜ਼ਮੀਨ ਜ਼ਿਆਦਾ ਝਾੜ ਦਿਆ ਕਰਦੀ ਸੀ। ਆਪ ਜੀ ਜ਼ਿਆਦਾ ਤਰ ਧਾਨ ਅਤੇ ਕਣਕ ਦੀ ਖੇਤੀ ਕਰਦੇ ਸੀ। ਆਪ ਜੀ ਨੇ ਬਚਨ ਕਰਦਿਆਂ ਇਕ ਦਿਨ ਦੱਸਿਆ ਸੀ ਕਿ ਪਹਿਲੇ ਸਾਲ ਹੀ ਲੱਖ ਰੁਪਏ ਦੇ ਧਾਨ ਤੇ ਲੱਖ ਰੁਪਏ ਦੀ ਕਣਕ ਹੋ ਗਈ ਸੀ ਜਿਸ ਨਾਲ ਆੜ੍ਹਤੀਆਂ ਦੇ ਸਾਰੇ ਕਰਜ਼ ਉਤਰ ਗਏ ਸਨ। ਆਪ ਦੀ ਫਸਲ ਦੇਖ ਕੇ ਸਾਰੇ ਕਿਸਾਨ ਹੈਰਾਨ ਹੋਇਆ ਕਰਦੇ ਸਨ ਕਿ ਆਪ ਦਾ ਝਾੜ ਸਭ ਤੋਂ ਵੱਧ ਕਿਵੇਂ ਨਿਕਲਦਾ ਹੈ।

ਇਸ ਦਾ ਵੀ ਵਿਸ਼ੇਸ਼ ਕਾਰਨ ਸੀ। ਜਿਸ ਤਰ੍ਹਾਂ ਨਾਲ ਸਾਰੀ ਬਨਸਪਤੀ, ਕੀ ਪੰਛੀ, ਕੀ ਜਾਨਵਰ ਜਿਤਨੀ ਵੀ ਕਾਇਨਾਤ ਹੈ ਸਭ ਪ੍ਰਮੇਸ਼ਰ ਦੇ ਨਾਮ ਤੋਂ ਹੀ ਪੈਦਾ ਹੋਈ ਹੈ ਤੇ ਨਾਮ ਅਤੇ ਪਿਆਰ ਦੀ ਛੋਹ ਵੀ ਮਹਿਸੂਸ ਕਰਦੀ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਜਦੋਂ ਜੰਗਲ ਦੇ ਵਿਚ ਭਾਈ ਬਾਲਾ ਤੇ ਮਰਦਾਨਾ ਜੀ ਨਾਲ ਆਪਣੇ ਰੰਗ ਵਿਚ, ਵਿਚਰਦੇ ਮਰਦਾਨਾ ਜੀ ਨੂੰ ਹੁਕਮ ਕਰਦੇ ਸਨ ਕਿ ਮਰਦਾਨਿਆਂ ਰਬਾਬ ਸੁਰ ਕਰ, ਬਾਣੀ ਆਈ ਹੈ ਤਾਂ ਸੁਤੇ ਸਿੱਧ ਜਦੋਂ ਇਲਾਹੀ ਕੀਰਤਨ ਦੀ ਧੁਨ ਜੰਗਲ ਵਿਚ ਗੂੰਜ ਕੇ ਫੈਲਦੀ ਸੀ ਤਾਂ ਆਪਸੀ ਵਿਰੋਧੀ ਬਿਰਤੀ ਦੇ ਜੰਗਲੀ ਜਾਨਵਰ, ਪਸ਼ੂ, ਪੰਛੀ ਸਾਰੇ ਉਸ ਥਾਂ ਤੇ ਇਕੱਤਰ ਹੋ ਜਾਂਦੇ ਸਨ ਅਤੇ ਸਭ ਦਾ ਸਤੋਗੁਣੀ ਸੁਭਾਅ ਬਣ ਜਾਂਦਾ ਸੀ। ਬਨਸਪਤੀ, ਘਾਹ, ਫੁੱਲ, ਪੱਤੇ ਦਰਖਤ ਸਾਰੇ ਖਿੜ ਉਠਦੇ ਸਨ। ਹਰ ਪਾਸੇ ਪ੍ਰਭੂ ਦੇ ਪਿਆਰ ਤੇ ਨਾਮ ਦੀ ਸੁਗੰਧੀ ਫੈਲ ਜਾਂਦੀ ਸੀ। ਵਿਗਿਆਨਕ ਤੌਰ ਤੇ ਵੀ ਇਹ ਗੱਲ ਸਿੱਧ ਹੋ ਚੁੱਕੀ ਹੈ। ਡਾਕਟਰ ਜਗਦੀਸ਼ ਚੰਦਰ ਬੋਸ ਇਕ ਵੱਡੇ ਸਾਇੰਸਦਾਨ ਹੋਏ ਹਨ ਜਿਨ੍ਹਾਂ ਨੇ ਆਪਣੇ ਤਜਰਬੇ ਰਾਹੀਂ ਇਹ ਸਾਬਤ ਕਰ ਦਿਤਾ ਹੈ ਕਿ ਬਨਸਪਤੀ ਵੀ ਦੁੱਖ ਸੁਖ ਮਹਿਸੂਸ ਕਰਦੀ ਹੈ ਤੇ ਬੂਟੇ, ਦਰਖਤ ਵੀ ਆਪਸ ਵਿਚ ਗੱਲਬਾਤ ਕਰਦੇ ਹਨ। ਜੇਕਰ ਕਿਸੇ ਬੂਟੇ ਨੂੰ ਸਵੇਰੇ ਸ਼ਾਮ ਤੁਸੀਂ ਪਿਆਰ ਨਾਲ ਉਸ ਦੇ ਕੋਲ ਥੋੜ੍ਹਾ ਟਾਈਮ ਖੜ੍ਹ ਕੇ ਦੇਖੋ ਤਾਂ ਉਹ ਬੂਟਾ ਹਰਿਆ ਭਰਿਆ ਰਹਿੰਦਾ ਹੈ ਤੇ ਛੇਤੀ ਵਧਦਾ ਫੁਲਦਾ ਹੈ। ਆਪ ਜੀ ਦੱਸਿਆ ਕਰਦੇ ਸੀ ਕਿ ਹਰ ਰੋਜ਼ ਦੁਪਹਿਰ ਤੋਂ ਬਾਅਦ, ਤੀਜੇ ਪਹਿਰ ਤੋਂ ਲੈ ਕੇ ਰਹਿਰਾਸ ਦੇ ਸਮੇਂ ਤਕ ਆਪ ਫਸਲਾਂ ਦੇ ਦੁਆਲੇ ਨਾਮ ਜਪਦੇ ਹੋਏ ਘੁੰਮਦੇ ਰਹਿੰਦੇ ਸੀ। ਇਸ ਨਾਲ ਸੈਰ ਵੀ ਹੋ ਜਾਂਦੀ ਸੀ, ਨਾਮ ਵੀ ਸਹਿਜੇ ਹੀ




ਜਪਿਆ ਜਾਂਦਾ ਸੀ ਤੇ ਨਾਲ ਦੀ ਨਾਲ ਫਸਲਾਂ ਉਤੇ ਨਿਗ੍ਹਾ ਰਹਿੰਦੀ ਸੀ। ਇਹ ਤਕਰੀਬਨ ਆਪ ਦਾ ਨੇਮ ਬਣਿਆ ਹੋਇਆ ਸੀ। ਇਸ ਦੇ ਨਾਲ ਨਾਲ ਜੋ ਬੀਮਾਰ ਬੂਟੇ ਹੁੰਦੇ ਸਨ, ਉਸ ਦਾ ਵੀ ਧਿਆਨ ਰਖਦੇ ਸੀ। ਨੌਕਰਾਂ ਨੂੰ ਕਹਿ ਕੇ ਕੀਟਨਾਸ਼ਕ ਸਪਰੇਆਂ ਆਦਿ ਵੀ ਕਰਵਾਉਂਦੇ ਰਹਿੰਦੇ ਸੀ। ਇਸ ਦੇ ਨਾਲ ਗੋਡੀ ਤੇ ਜ਼ਮੀਨ ਦੀ ਵਤਰ ਦਾ ਵੀ ਪਤਾ ਲਗਦਾ ਰਹਿੰਦਾ ਸੀ, ਸਮੇਂ ਸਿਰ ਗੋਡੀ ਤੇ ਪਾਣੀ ਦਾ ਇੰਤਜ਼ਾਮ ਕਰਵਾ ਦਿੰਦੇ ਸੀ। ਇਸ ਕਰਕੇ ਵੀ ਫਸਲ ਜ਼ਿਆਦਾ ਝਾੜ ਦਿੰਦੀ ਸੀ। ਦੂਸਰਾ ਸਭ ਤੋਂ ਵੱਡਾ ਕਾਰਨ ਤਾਂ ਸੰਤ ਮਹਾਰਾਜ ਰਾੜਾ ਸਾਹਿਬ ਵਾਲਿਆਂ ਦਾ ਬਚਨ ਸੀ ਕਿ ਜ਼ਮੀਨ ਸੋਨਾ ਉਗਲੇਗੀ। ਇਹ ਸਾਰਾ ਕੁਝ ਉਨ੍ਹਾਂ ਦੇ ਬਚਨਾਂ ਦੀ ਸੱਤਿਆ ਅਤੇ ਬਾਬਾ ਜੀ ਦੇ ਭਰੋਸੇ ਅਤੇ ਗੁਰਮੁਖਾਂ ਵਾਲੇ ਸੁਭਾਅ ਦਾ ਨਤੀਜਾ ਸੀ ਕਿ ਪਹਿਲੇ ਸਾਲਾਂ ਵਿਚ ਸਾਰੇ ਲਹਿਰੇ ਬਹਿਰੇ ਹੋ ਗਏ।

***'ਚਲਦਾ'***

(ਪੰਨਾ 53 ਦੀ ਬਾਕੀ)

ਭੁੱਲ ਹੀ ਜਾਂਦੇ ਹੋ, ਆਪਣੇ ਫਰਜ਼ ਭੁੱਲ ਜਾਂਦੇ ਹੋ, ਆਪਣੇ ਸਬੰਧ ਭੁੱਲ ਜਾਂਦੇ ਹੋ, ਤੁਸੀਂ ਗੁੱਸੇ ਵਿਚ ਆ ਕੇ ਉਚਾ ਨੀਵਾਂ ਬੋਲਦੇ ਹੋ, ਬੁਰੀਆਂ ਭਲੀਆਂ ਗੱਲਾਂ ਕਰਦੇ ਹੋ। ਜੇ ਤੁਸੀਂ ਇਹ ਸਾਰਾ ਕੁਝ ਦੇਖੋਗੇ, ਧਿਆਨ ਲਗਾ ਕੇ ਜਾਨਣ ਦੀ ਕੋਸ਼ਿਸ਼ ਕਰੋਗੇ ਤਾਂ ਦੇਖੋਗੇ ਕਿ ਜਿਹੜੇ ਸੰਸਕਾਰ ਤੁਸੀਂ ਆਪਣੇ ਅਚੇਤ ਮਨ ਵਿਚ ਜਮ੍ਹਾ ਕੀਤੇ ਪਏ ਹਨ, ਉਨ੍ਹਾਂ ਵਿਚ ਬਹੁਤ ਸਾਰੀਆਂ ਇਛਾਵਾਂ ਹਨ ਜਿਹੜੀਆਂ ਅਧੂਰੀਆਂ ਹਨ, ਪੂਰੀਆਂ ਹੋਈਆਂ ਹੀ ਨਹੀਂ। ਸ਼ਾਇਦ ਤੁਸੀਂ ਚਾਹੁੰਦੇ ਹੋ ਤੁਹਾਡਾ ਬਹੁਤ ਮਾਣ ਹੋਵੇ, ਜੇ ਇਹ ਤੁਹਾਡੀ ਇੱਛਾ ਹੈ ਤਾਂ ਇਹ ਤੁਹਾਨੂੰ ਐਨਾ ਤੰਗ ਕਰੇਗੀ, ਐਨਾ ਦੁਖੀ ਕਰੇਗੀ ਕਿ ਤੁਸੀਂ ਸ਼ਾਂਤ ਰਹਿ ਹੀ ਨਹੀਂ ਸਕਦੇ। ਤੁਸੀਂ ਸੋਚੋਗੇ ਮੇਰਾ ਸਾਥੀ ਤਾਂ ਮੇਰੀ ਇਜ਼ਤ ਹੀ ਨਹੀਂ ਕਰਦਾ। ਤੁਸੀਂ ਏਸੇ ਆਸ ਵਿਚ ਲੱਗੇ ਰਹੋਗੇ ਕਿ ਉਹ ਮੇਰਾ ਮਾਣ ਕਰੇ ਜਾਂ ਬਾਕੀ ਲੋਕ ਮੇਰਾ ਮਾਣ ਕਰਨ, ਇਸ ਤਰ੍ਹਾਂ ਕਰਨ ਨਾਲ ਤੁਸੀਂ ਦੂਸਰਿਆਂ ਤੇ ਨਿਰਭਰ ਹੋ ਜਾਂਦੇ ਹੋ ਕਿ ਉਹ ਤੁਹਾਡਾ ਮਾਣ ਕਰਨ ਤਾਂ ਹੀ ਤੁਸੀਂ ਖੁਸ਼ ਹੋ ਸਕਦੇ ਹੋ, ਤੁਸੀਂ ਆਪਣੇ ਆਪ ਲਈ ਕੁਝ ਕਰਦੇ ਹੀ ਨਹੀਂ। ਦੂਸਰਿਆਂ ਤੋਂ ਆਸ ਕਰਦੇ ਹੋ, ਦੂਸਰੇ ਤੁਹਾਡੀ ਇੱਛਾ ਪੂਰੀ ਨਹੀਂ ਕਰ ਸਕਦੇ ਕਿਉਂਕਿ ਇਹ ਕੇਵਲ ਤੁਹਾਡੀ ਆਸ ਹੈ, ਦੂਸਰੇ ਕੋਲੋਂ ਆਸ, ਸਾਰੀਆਂ ਸਮੱਸਿਆਵਾਂ ਦੀ ਜੜ੍ਹ ਤਾਂ ਤੁਹਾਡੇ ਅੰਦਰ ਹੈ, ਉਹ ਹੈ ਜਦੋਂ ਤੁਸੀਂ ਦੂਸਰਿਆਂ ਕੋਲੋਂ ਆਸ ਰਖਦੇ ਹੋ, ਉਮੀਦ ਰਖਦੇ ਹੋ।

(ਪੰਨਾ 38 ਦੀ ਬਾਕੀ)

ਮੈਂ ਤਾਂ ਹਾਂ ਹੀ ਨਹੀਂ, ਤੇਰਾ ਹੀ ਹੈ, ਸੱਚੀ ਮੁੱਚੀ ਮੰਨ ਜਾਣਾ ਹੈ, ਹੁਣ ਤਾਂ ਅਸੀਂ ਜ਼ੁਬਾਨੀ ਕਹਿੰਦੇ ਹਾਂ ਕਿ ਮੈਂ ਨਹੀਂ ਹਾਂ ਤੇਰਾ ਹੀ ਹੈ ਸਭ ਕੁਝ ਲੇਕਿਨ ਹੈ ਸਭ ਕੁਝ ਸਾਡਾ ਹੀ। ਪੜ੍ਹ ਦਿੰਦੇ ਹਾਂ ਅਸੀਂ –

***ਤਨੁ ਸੰਤਨ का ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ॥***

***ਪੰਨਾ – 610***

ਉਹ ਕਹਿਣ ਵਾਸਤੇ ਗੱਲ ਹੈ ਲੇਕਿਨ ਹੈ ਸਭ ਕੁਝ ਸਾਡੇ ਕੋਲ ਹੀ, ਆਪਣੇ ਕੋਲ ਹੀ ਅਸੀਂ ਰੱਖਦੇ ਹਾਂ। ਕਰਿਆ ਅਸੀਂ ਕਿਸੇ ਦਾ ਨਹੀਂ, ਨਾ ਅਸੀਂ ਗੁਰੂ ਨੂੰ ਦੇਈਏ ਕਿਉਂਕਿ ਗੁਰੂ ਨੂੰ ਦੇ ਕੇ ਅਸੀਂ ਕੀ ਕਰਾਂਗੇ? ਸਾਡੇ ਬਾਲ ਬੱਚੇ ਨੇ, ਅਸੀਂ ਆਪਣੀ ਅਕਲ ਨਾਲ ਚੱਲਣਾ ਹੈ। ਗੁਰੂ ਕਹਿੰਦਾ ਹੁਕਮ ਚੱਲ ਰਿਹਾ ਹੈ, ਤੂੰ ਫਿਕਰ ਕਿਹੜੀ ਗੱਲ ਦਾ ਕਰਦਾ ਹੈਂ, ਤੂੰ ਕਿਉਂ ਚਿੰਤਾ ਕਰਦਾ ਹੈਂ? ਕਹਿੰਦਾ ਜੀ! ਇੰਜ ਤਾਂ ਗੁਜ਼ਾਰਾ ਨਹੀਂ ਮੇਰਾ ਚਲਣਾ, ਮੈਨੂੰ ਤੁਸੀਂ ਬੁੱਧੀ ਦਿੱਤੀ ਹੈ, ਮੈਂ ਬੁੱਧੀ ਵਰਤਣੀ ਹੈ ਕਿਉਂਕਿ ਅਸੀਂ ਆਪਣਾ ਆਪ ਰੱਖਣਾ ਚਾਹੁੰਦੇ ਹਾਂ।

ਸੋ ਸਾਧ ਸੰਗਤ ਜੀ! ਜਿੰਨੀ ਦੇਰ ਤੱਕ ਇਸ 'ਮੈਂ' ਦਾ ਖਾਤਮਾ ਨਹੀਂ ਹੁੰਦਾ, 'ਮੈਂ' ਨਹੀਂ ਮਰਦੀ, ਓਨੀ ਦੇਰ ਤੱਕ 'ਤੂੰ' ਨਹੀਂ ਆਉਂਦਾ। ਸੋ ਇਹੀ ਬੱਜਰ ਕਪਾਟ ਹੈ ਸਭ ਤੋਂ ਵੱਡਾ –

***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥***

***ਪੰਨਾ – 954***

ਜਦੋਂ ਗੁਰੂ ਦੇ ਸ਼ਬਦ ਨੇ ਖੋਲ੍ਹ ਦਿੱਤਾ ਫੇਰ ਹੋਰ ਹੀ ਅਵਸਥਾ ਪ੍ਰਾਪਤ ਹੋ ਜਾਇਆ ਕਰਦੀ ਹੈ ਜੋ ਇਸ ਸ਼ਬਦ ਦੇ ਅੰਦਰ ਮਹਾਰਾਜ ਜੀ ਨੇ ਦੱਸੀ ਹੈ – ਹੁਕਮ ਦੇ ਅੰਦਰ। ਇਸ ਨੂੰ ਵਿਚਾਰਿਓ, ਜੇ ਸਾਰੀ ਜ਼ਿੰਦਗੀ ਵੀ ਵਿਚਾਰ ਵਿਚ ਬਹਿ ਗਿਆ ਤਾਂ ਤੁਸੀਂ ਕਾਮਯਾਬ ਹੋ ਗਏ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

# ਸਿਹਤ ਵਿਗਿਆਨ

***ਕੈਪਟਨ ਸ਼ਮਸ਼ੇਰ ਸਿੰਘ***

## ਕੁਝ ਘਰੇਲੂ ਜੜ੍ਹੀਆਂ ਬੂਟੀਆਂ

ਦੁਨੀਆਂ ਦੀਆਂ ਪੁਰਾਤਨ ਸਭਿਅਤਾਵਾਂ ਵਿਚ ਭਾਰਤੀ ਤੇ ਚੀਨੀ ਸਭਿਅਤਾ ਸਭ ਤੋਂ ਪੁਰਾਣੀਆਂ ਮੰਨੀਆਂ ਜਾਂਦੀਆਂ ਹਨ। ਭਾਰਤ ਵਿਚ ਅਨੇਕਾਂ ਹੀ ਰਿਸ਼ੀ ਮੁਨੀ ਹੋਏ ਹਨ ਜਿਨ੍ਹਾਂ ਨੇ ਵੇਦਾਂ ਤੇ ਸ਼ਾਸ਼ਤਰਾਂ ਦੀ ਰਚਨਾ ਕੀਤੀ। ਇਨ੍ਹਾਂ ਗ੍ਰੰਥਾਂ ਵਿਚ ਜੜ੍ਹੀ ਬੂਟੀਆਂ, ਪੌਦਿਆਂ ਬਾਰੇ ਵਿਸਥਾਰ ਨਾਲ ਜ਼ਿਕਰ ਕੀਤਾ ਗਿਆ ਹੈ। ਜੀਵਾਂ ਲਈ ਇਨ੍ਹਾਂ ਦਾ ਮਹੱਤਵ ਕੀ ਹੈ ਇਸ ਬਾਰੇ ਭੀ ਬਹੁਤ ਵਿਸਥਾਰ ਨਾਲ ਲਿਖਿਆ ਗਿਆ ਹੈ। ਇਨ੍ਹਾਂ ਹੀ ਜੜ੍ਹੀ ਬੂਟੀਆਂ, ਰੁੱਖਾਂ ਦਾ ਜੀਵਾਂ ਦੀ ਚਿਕਿਤਸਾ ਲਈ ਇਸਤੇਮਾਲ ਦਾ ਭੀ ਵਰਣਨ ਕੀਤਾ ਗਿਆ ਹੈ। ਕੁਝ ਗ੍ਰੰਥ ਤਾਂ ਜਿਵੇਂ ਕਿ ਚਰਕ ਸੰਹਿਤਾ ਆਦਿ ਸਿਰਫ ਤੇ ਸਿਰਫ ਇਨ੍ਹਾਂ ਦਵਾਈਆਂ ਬਾਰੇ ਹੀ ਹਨ। ਹਜ਼ਾਰਾਂ ਸਾਲ ਪਹਿਲਾਂ ਕੀਤੀ ਖੋਜ ਅੱਜ ਭੀ ਓਨੀਂ ਹੀ ਪ੍ਰਸੰਗਕ ਹੈ ਜਿੰਨੀ ਉਸ ਵਕਤ ਸੀ। ਅੰਗਰੇਜ਼ਾਂ ਦੇ ਆਉਣ ਤੋਂ ਬਾਅਦ ਇਨ੍ਹਾਂ ਜੜ੍ਹੀ ਬੂਟੀਆਂ, ਰੁਖਾਂ ਤੇ ਖੋਜ ਘਟ ਗਈ ਤੇ ਆਯੂਰਵੇਦ ਸਿਸਟਮ ਬਹੁਤ ਪਛੜ ਗਿਆ। ਭਾਰਤ ਵਾਂਗ ਚੀਨ ਤੇ ਯੂਨਾਨ ਵਿਚ ਭੀ ਇਸ ਪਾਸੇ ਕਾਫੀ ਖੋਜ ਹੋਈ ਹੈ। ਭਾਰਤ ਦੀ ਆਜ਼ਾਦੀ ਤੋਂ ਬਾਅਦ ਆਯੂਰਵੇਦ ਤੇ ਮੁੜ ਧਿਆਨ ਕੇਂਦਰਤ ਹੋਇਆ ਹੈ ਤੇ ਹੁਣ ਚੀਨੀ ਯੂਨਾਨੀ ਸਿਸਟਮ ਨੂੰ ਨਾਲ ਲੈ ਕੇ ਦੋਬਾਰਾ ਇਸ ਖੋਜ ਨੂੰ ਅੱਗੇ ਵਧਾਇਆ ਜਾ ਰਿਹਾ ਹੈ। ਚਰਕ ਨੇ ਲਿਖਿਆ ਹੈ ਕਿ –

'ਯਾਸ਼ਮੀਨ ਦੇਸ਼ੇਹੀ ਯੋ ਜਥਾ ਤਾਜ਼ੱਮ ਤਦ ਔਸ਼ਧਮ ਹਿਚਮ' ਇਸ ਦਾ ਮਤਲਬ ਹੈ ਕਿ ਸਭ ਤੋਂ ਉਤਮ ਦਵਾਈ ਜੀਵ ਲਈ ਉਥੋਂ ਦੇ ਹੀ ਪੌਦੇ, ਜੜ੍ਹੀ ਬੂਟੀਆਂ ਹਨ ਜਿਥੇ ਉਹ ਜੀਵ ਪੈਦਾ ਹੋਇਆ ਹੈ। ਸੋਈ ਸਾਨੂੰ ਆਪਣੇ ਆਲੇ ਦੁਆਲੇ ਪੈਦਾ ਹੋਣ ਵਾਲੀ ਬਨਸਪਤੀ ਤੋਂ ਹੀ ਜ਼ਿਆਦਾ ਤੋਂ ਜ਼ਿਆਦਾ ਫਾਇਦਾ ਉਠਾਣਾ ਚਾਹੀਦਾ ਹੈ ਕਿਉਂਕਿ ਇਹ ਸਭ ਦਾ ਪੌਣ ਪਾਣੀ, ਮਿੱਟੀ ਦਾ ਮਾਹੌਲ ਸਾਡੇ ਨਾਲ ਮਿਲਦਾ ਜੁਲਦਾ ਹੈ। ਅੱਜ ਜਦੋਂ ਅੰਗਰੇਜ਼ੀ ਦਵਾਈਆਂ ਦੇ ਬੁਰੇ ਪ੍ਰਣਾਮ ਸਾਡੇ ਸਾਮ੍ਹਣੇ ਆਉਣੇ ਸ਼ੁਰੂ ਹੋਏ ਹਨ ਤੇ ਪੱਛਮ ਦੇ ਲੋਕ ਭੀ ਇਨ੍ਹਾਂ ਪ੍ਰਣਾਮਾਂ ਨੂੰ ਦੇਖ ਕੇ ਪੁਰਾਣੇ ਜੜ੍ਹੀ ਬੂਟੀਆਂ ਦੀ ਚਿਕਿਤਸਾ ਵਲ ਮੁੜਨ ਲੱਗੇ ਹਨ ਤਾਂ ਸਾਡੀ ਭੀ ਅਚਾਨਕ ਜਾਗ ਖੁਲ੍ਹ ਗਈ ਹੈ। ਅੱਜ ਤੋਂ 50 ਕੁ ਸਾਲ ਪਹਿਲਾਂ ਬੱਚਿਆਂ ਦੀਆਂ ਆਮ ਬੀਮਾਰੀਆਂ ਲਈ ਮਾਵਾਂ ਜੜ੍ਹੀ ਬੂਟੀ ਚਿਕਿਤਸਾ ਦਾ ਹੀ ਸਹਾਰਾ ਲੈਂਦੀਆਂ ਸਨ ਤੇ ਇਹ ਸਿਸਟਮ ਪੀੜ੍ਹੀ ਦਰ ਪੀੜ੍ਹੀ ਚਲਿਆ ਆ ਰਿਹਾ ਸੀ ਜਿਸਨੂੰ ਦਾਦੀ ਮਾਂ ਦੇ ਨੁਸਖੇ ਕਿਹਾ ਜਾਂਦਾ ਸੀ। ਅੱਜ ਦੁਨੀਆਂ ਵਿਚ ਬਹੁਤ ਸਾਰੇ ਨਵੇਂ ਰੋਗ ਪੈਦਾ ਹੋ ਗਏ ਹਨ ਜਿਨ੍ਹਾਂ ਲਈ ਐਲੋਪੈਥਿਕ ਸਿਸਟਮ ਬੇਬਸ ਨਜ਼ਰ ਆ ਰਿਹਾ ਹੈ, ਹੁਣ ਸਾਡੀਆਂ ਸਰਕਾਰਾਂ ਦਾ ਧਿਆਨ ਭੀ ਇਸ ਪੁਰਾਣੀ ਆਯੂਰਵੈਦਿਕ ਪ੍ਰਣਾਲੀ ਵਲ ਗਿਆ ਹੈ ਤੇ ਇਸ ਤੇ ਕਾਫੀ ਧਿਆਨ ਦਿਤਾ ਜਾ ਰਿਹਾ ਹੈ। ਅੱਜ ਬਹੁਤ ਸਾਰੀਆਂ ਦਿਮਾਗੀ ਬੀਮਾਰੀਆਂ ਹਨ ਜਿਨ੍ਹਾਂ ਦਾ ਇਲਾਜ ਜੜ੍ਹੀ ਬੂਟੀ ਵਿਗਿਆਨ ਵਿਚ ਬਹੁਤ ਆਸਾਨੀ ਨਾਲ ਮਿਲ ਸਕਦਾ ਹੈ ਸਿਰਫ ਖੋਜ ਦੀ ਜ਼ਰੂਰਤ ਹੈ। ਨੀਚੇ ਕੁਝ ਕੁ ਘਰਾਂ ਵਿਚ ਆਮ ਉਪਲਬਧ ਜੜ੍ਹੀਆਂ ਬੂਟੀਆਂ ਪਦਾਰਥਾਂ ਬਾਰੇ ਲਿਖਿਆ ਜਾ ਰਿਹਾ ਹੈ –

ਤੁਲਸੀ (Holybasil) ਇਹ ਜੜ੍ਹੀ ਬੂਟੀਆਂ ਵਿਚੋਂ ਸਭ ਤੋਂ ਉਪਰ ਹੈ ਜਿਸ ਦਾ ਪ੍ਰਯੋਗ ਯੁੱਗਾਂ ਯੁੱਗਾਂ ਤੋਂ ਘਰਾਂ ਵਿਚ ਹੁੰਦਾ ਆਇਆ ਹੈ। ਇਹ ਪੌਦਾ ਘਰਾਂ ਵਿਚ ਆਸਾਨੀ ਨਾਲ ਉਗਾਇਆ ਜਾ ਸਕਦਾ ਹੈ ਤੇ ਔਰਤਾਂ ਲਈ ਇਹ ਬਹੁਤ ਉਤਮ ਔਸ਼ਧੀ ਹੈ ਜਿਸ ਦੀ ਔਰਤਾਂ ਪੂਜਾ ਭੀ ਕਰਦੀਆਂ ਰਹੀਆਂ ਹਨ। ਕੁਝ ਕੁ ਨੁਸਖੇ ਇਹ ਹਨ।

1. ਔਰਤਾਂ ਵਿਚ ਸਫੇਦ ਪ੍ਰਦਰ (ਲਿਕੋਰੀਆ) ਆਦਿ ਬਹੁਤ ਵਧ ਗਿਆ ਹੈ ਇਸ ਦਾ ਸ਼ੁਰੂ ਵਿਚ ਹੀ ਤੁਲਸੀ ਨਾਲ ਇਲਾਜ ਕੀਤਾ ਜਾ ਸਕਦਾ ਹੈ। ਤੁਲਸੀ ਦੇ ਪੱਤਿਆਂ ਦਾ ਰਸ ਇਕ ਚਮਚ ਸ਼ਹਿਦ ਨਾਲ ਮਿਲਾ ਕੇ ਪੀਣ ਨਾਲ ਕੁਝ ਕੁ ਦਿਨਾਂ ਵਿਚ ਪ੍ਰਦਰ ਕੰਟਰੋਲ ਹੋ ਜਾਂਦਾ ਹੈ।

2. ਤੁਲਸੀ ਦੇ ਪੱਤਿਆਂ ਦੇ ਰਸ ਵਿਚ ਮਿਸ਼ਰੀ ਮਿਲਾ ਕੇ ਪੀਣ ਨਾਲ ਖ਼ੂਨੀ ਪ੍ਰਦਰ ਭੀ ਕੰਟਰੋਲ ਹੋ ਜਾਂਦਾ ਹੈ।

3. ਤੁਲਸੀ ਤੇ ਚਮੇਲੀ ਦੇ ਪੱਤੇ ਚਬਾ ਕੇ ਖਾਣ ਨਾਲ ਮੂੰਹ ਦੇ ਛਾਲੇ ਹਟਦੇ ਹਨ।

4. ਪੰਜ ਪੱਤੇ ਤੁਲਸੀ ਦੇ ਖਾਲੀ ਪੇਟ ਸੇਵਨ ਕੀਤੇ ਜਾਣ ਤਾਂ ਮਲੇਰੀਆ ਬੁਖਾਰ ਨਹੀਂ ਹੁੰਦਾ। ਜੇ ਕਿਸੇ ਨੂੰ ਮਲੇਰੀਏ ਦਾ ਬੁਖਾਰ ਹੋ ਗਿਆ ਹੈ ਤਾਂ ਤੁਲਸੀ ਦੇ 20 ਪੱਤੇ, ਕਾਲੀ ਮਿਰਚ 10 ਕੁਟ ਕੇ ਇਨ੍ਹਾਂ ਦਾ ਕਾੜ੍ਹਾ ਬਣਾ ਕੇ ਪੀਣ ਨਾਲ ਬੁਖਾਰ ਉਤਰ ਜਾਂਦਾ ਹੈ।

5. ਤੁਲਸੀ ਦੇ ਪੱਤੇ, ਕਾਲਾ ਜੀਰਾ, ਕਾਲੀ ਮਿਰਚ ਤੇ ਸੇਂਧਾ ਨਮਕ ਸਾਰੇ ਹੀ 10-10 ਗ੍ਰਾਮ ਦਾ ਚੂਰਨ ਬਣਾਓ। ਫੇਰ ਮਟਰ ਦੇ ਬਰਾਬਰ ਗੋਲੀਆਂ ਬਣਾ ਕੇ ਰਾਤ




ਨੂੰ ਦੋ ਤਿੰਨ ਗੋਲੀਆਂ ਲੈਣ ਨਾਲ ਸ਼ਕਰ ਰੋਗ ਤੋਂ ਰਾਹਤ ਮਿਲਦੀ ਹੈ।

6. ਤੁਲਸੀ ਦੇ ਬੀਜ ਤੇ ਤੁਲਸੀ ਦੀ ਜੜ੍ਹ ਦਾ ਚੂਰਨ ਬਣਾ ਕੇ ਸ਼ੀਸ਼ੀ ਵਿਚ ਭਰ ਕੇ ਰੱਖੋ, ਦੋ ਦੋ ਗ੍ਰਾਮ ਸਵੇਰੇ ਸ਼ਾਮ ਲੈਣ ਨਾਲ ਮਰਦਾਨਾ ਕਮਜ਼ੋਰੀ ਵਿਚ ਫਾਇਦਾ ਕਰਦਾ ਹੈ।

ਘੀ ਕੁਮਾਰ (Aloe) - ਘਿਰਤ ਕੁਮਾਰੀ, ਗੁਆਰ ਪਾਠਾ ਆਦਿ ਦੇ ਨਾਮ ਨਾਲ ਪੁਕਾਰਿਆ ਜਾਂਦਾ ਪੌਦਾ ਪਿੰਡਾਂ ਵਿਚ ਬਹੁਤ ਲੋਕ ਲਾਉਂਦੇ ਹਨ। ਇਹ ਘਰਾਂ ਲਾਗੇ ਟਿਊਬਵੈਲਾਂ ਤੇ ਆਸਾਨੀ ਨਾਲ ਲਗਾਇਆ ਜਾ ਸਕਦਾ ਹੈ। ਅੱਜ ਚਾਹੇ ਅਸੀਂ ਇਸ ਨੂੰ ਭੁੱਲੇ ਬੈਠੇ ਹਾਂ ਪਰ ਇਹ ਬਹੁਤ ਕਾਰਆਮਦ ਪੌਦਾ ਹੈ। ਨਵੀਨ ਖੋਜ ਤੋਂ ਇਸ ਦੀਆਂ ਖੂਬੀਆਂ ਤੇ ਨਵਾਂ ਚਾਨਣਾ ਪਿਆ ਹੈ ਤੇ ਇਹ ਹਰ ਤਰ੍ਹਾਂ ਦੇ ਜੀਵਾਂ ਲਈ ਇਕ ਉਤਮ ਦਵਾਈ ਹੈ।

1. ਘੀ ਕੁਮਾਰ ਦੇ ਰਸ ਦੀਆਂ ਕੁਝ ਬੂੰਦਾਂ ਪੀਲੀਏ ਵਾਲੇ ਮਰੀਜ਼ ਦੀ ਨੱਕ ਵਿਚ ਟਪਕਾਣ ਨਾਲ ਪੀਲਾ ਮਾਦਾ ਨੱਕ ਰਾਹੀਂ ਬਾਹਰ ਆਉਣਾ ਸ਼ੁਰੂ ਹੋ ਜਾਂਦਾ ਹੈ ਤੇ ਫਾਇਦਾ ਹੋਣਾ ਸ਼ੁਰੂ ਹੋ ਜਾਂਦਾ ਹੈ।

2. ਘੀ ਕੁਮਾਰ ਦਾ ਰਸ ਹਲਦੀ ਵਿਚ ਮਿਲਾ ਕੇ ਸਵੇਰੇ ਸ਼ਾਮ ਪੀਣ ਨਾਲ ਮਿਹਦੇ ਤੇ ਤਿਲੀ ਦੇ ਰੋਗਾਂ ਵਿਚ ਚਮਤਕਾਰੀ ਫਾਇਦਾ ਹੁੰਦਾ ਹੈ।

3. ਜ਼ਖਮਾਂ ਤੇ ਘੀਕੁਮਾਰ ਦਾ ਗੁੱਦਾ ਪੁਲਟਸ ਬਣਾ ਕੇ ਬੰਨ੍ਹਣ ਨਾਲ ਜ਼ਖਮ ਬਹੁਤ ਜਲਦੀ ਠੀਕ ਹੋ ਜਾਂਦਾ ਹੈ।

4. ਹਿਲਦੇ ਦੰਦਾਂ ਤੇ ਘੀਕੁਮਾਰ ਦਾ ਛਿਲਕਾ ਚਬਾਣ ਨਾਲ ਦੰਦ ਮਜ਼ਬੂਤ ਹੁੰਦੇ ਹਨ।

5. ਜਲੇ ਤੇ ਗੁਦਾ ਲਾਉਣ ਨਾਲ ਠੰਢਕ ਪਹੁੰਚਦੀ ਹੈ ਤੇ ਜ਼ਖਮ ਭੀ ਜਲਦੀ ਠੀਕ ਹੁੰਦਾ ਹੈ।

6. ਇਕ ਪੇਟ ਦਾ ਨੁਸਖਾ - ਘੀ ਕੁਮਾਰ ਰਸ ਦੋ ਕਿਲੋ, ਅਜਵਾਇਨ ਇਕ ਕਿਲੋ ਸੇਂਧਾ ਨਮਕ 250 ਗ੍ਰਾਮ, ਨਿੰਬੂ ਰਸ 250 ਗ੍ਰਾਮ ਮਿਲਾ ਕੇ ਸ਼ੀਸ਼ੇ ਦੇ ਮਰਤਬਾਨ ਵਿਚ ਪਾ ਕੇ ਰੱਖ ਦਿਓ ਤੇ ਉਪਰੋਂ ਪਤਲਾ ਕਪੜਾ ਬੰਨੋ, ਢੱਕਣ ਨਾ ਲਾਓ ਤੇ ਰੋਜ਼ ਹਿਲਾਂਦੇ ਰਹੋ। ਜਦੋਂ ਇਹ ਅਜਵਾਇਨ ਸੁੱਕ ਜਾਵੇ ਤਾਂ ਕੱਢ ਕੇ ਚੂਰਨ ਬਣਾ ਲਓ। ਪੇਟ ਦੇ ਸਭ ਵਿਕਾਰਾਂ ਲਈ ਬਹੁਤ ਉਤਮ ਹੈ। ਖੁਰਾਕ ਤਿੰਨ-ਛੇ ਗ੍ਰਾਮ ਪਾਣੀ ਨਾਲ।

ਅੰਬ (Mango tree) - ਇਹ ਬਹੁਤ ਉਪਯੋਗੀ ਫਲਦਾਰ ਰੁੱਖ ਹੈ ਤੇ ਇਸ ਦੇ ਪਿੰਡਾਂ ਵਿਚ ਬਹੁਤ ਬੂਟੇ ਹੁੰਦੇ ਹਨ। ਫਲ ਤੋਂ ਇਲਾਵਾ ਇਸ ਦੀ ਗੁਠਲੀ, ਛਿੱਲ, ਬੂਰ, ਪੱਤੇ ਸਭ ਹੀ ਕੰਮ ਆ ਸਕਦੇ ਹਨ ਤੇ ਇਸ ਦੀ ਲੱਕੜ ਇਮਾਰਤੀ ਕੰਮਾਂ ਵਿਚ ਕੰਮ ਆਉਂਦੀ ਹੈ। ਕੁਝ ਨੁਸਖੇ ਜਿਹੜੇ ਪਿੰਡਾਂ ਵਿਚ ਸੌਖੇ ਹੀ ਇਸਤੇਮਾਲ ਹੋ ਸਕਦੇ ਹਨ।

(1) ਸੁਕਾ ਕੇ ਰੱਖੀ ਗੁਠਲੀ ਅਤੇ ਗਿਰੀ ਦਾ ਤੇਲ, ਗੰਠੀਏ ਦੇ ਦਰਦਾਂ ਵਿਚ ਫਾਇਦੇਮੰਦ ਹੈ।

2. ਅੰਬ ਦੇ ਦਰਖਤ ਦੇ ਮੋਟੇ ਤਣੇ ਦਾ ਛਿਲਕਾ ਪੀਹ ਕੇ ਪਾਊਡਰ ਬਣਾ ਕੇ ਦਸਤਾਂ ਲਈ ਬਹੁਤ ਉਤਮ ਦਵਾਈ ਹੈ। ਦਸਤ ਇਕ ਦਮ ਬੰਦ ਕਰਦਾ ਹੈ। ਇਸ ਦਾ ਛਿਲਕਾ ਕੁੱਟ ਕੇ ਪਾਊਡਰ ਬਣਾ ਕੇ ਘਰਾਂ ਵਿਚ ਰੱਖੋ ਤੇ ਹੇਠ ਲਿਖੀ ਮਿਕਦਾਰ ਕਾਫੀ ਹੁੰਦੀ ਹੈ, ਵੱਡਿਆਂ ਨੂੰ ਇਕ ਚਮਚ ਪਾਣੀ ਨਾਲ ਤੇ ਬੱਚਿਆਂ ਨੂੰ ਅੱਧਾ ਚਮਚ ਦੇਣ ਨਾਲ ਦਸਤ ਬੰਦ ਹੋ ਜਾਂਦੇ ਹਨ। ਇਸ ਪਾਊਡਰ ਦਾ ਗੁੜ ਵਿਚ ਪੇਸਟ ਬਣਾ ਕੇ ਲਾਉਣ ਨਾਲ ਫੋੜਾ ਇਕ ਦਮ ਦਬ ਜਾਂਦਾ ਹੈ।

3. ਗੁਠਲੀ ਦੀ ਗਿਰੀ ਦਾ ਚੂਰਨ ਸ਼ਹਿਦ ਨਾਲ ਖਾਣ ਤੇ ਔਰਤਾਂ ਦੇ ਸ਼ੁਰੂ ਦੇ ਪ੍ਰਦਰ (ਲਿਕੋਰੀਏ) ਵਿਚ ਬਹੁਤ ਫਾਇਦਾ ਕਰਦਾ ਹੈ। ਗੁਲਾਬ ਜਲ ਵਿਚ ਚੁਟਕੀ ਪਾਊਡਰ ਮਿਲਾ ਕੇ ਦੇਣ ਨਾਲ ਛੋਟੇ ਬੱਚਿਆਂ ਦੇ ਦਸਤ ਠੀਕ ਹੋ ਜਾਂਦੇ ਹਨ ਤੇ ਉਲਟੀਆਂ ਭੀ ਬੰਦ ਹੁੰਦੀਆਂ ਹਨ। ਇਸੇ ਪਾਊਡਰ ਵਿਚ ਮਿਸ਼ਰੀ ਪਾ ਕੇ ਪੀਣ ਨਾਲ ਖੂਨੀ ਪ੍ਰਦਰ ਵਿਚ ਭੀ ਫਾਇਦਾ ਹੁੰਦਾ ਹੈ।

4. ਅੰਬ ਦਾ ਛਿਲਕਾ ਪਾਊਡਰ ਬਣਾ ਕੇ ਲੱਸੀ ਦਹੀਂ ਵਿਚ ਪਾ ਕੇ ਸਿਰ ਧੋਣ ਨਾਲ ਰੂਸੀ, ਕਰ ਦਾ ਨਾਸ਼ ਹੁੰਦਾ ਹੈ।

5. ਪੱਕੇ ਅੰਬ ਚੂਸ ਕੇ ਦੁੱਧ ਪੀਣ ਨਾਲ ਬਹੁਤ ਤਾਕਤ ਮਿਲਦੀ ਹੈ।

**'ਚਲਦਾ'**








# ਸੁਭਾਗ ਜੀ ਦਾ ਸੁਧਾਰ
# ਹੱਥੀਂ
# ਬਾਬਾ ਨੌਧ ਸਿੰਘ ਜੀ

***ਡਾ. ਭਾਈ ਵੀਰ ਸਿੰਘ ਜੀ***

*(ਲੜੀ ਜੋੜਨ ਲਈ ਦੇਖੋ, ਮਈ ਅੰਕ, ਪੰਨਾ-18)*

**੯.**

ਇਕ ਦਿਨ ਪਿੰਡ ਵਿਚ ਰੌਲਾ ਪੈ ਗਿਆ ਕਿ ਇਕ ਉਪਦੇਸ਼ਕ ਆਯਾ ਹੈ ਤੇ ਉਸ ਨੇ ਥੜ੍ਹੇ ਤੇ ਬਹਿ ਕੇ ਸ੍ਰੀ ਗੁਰੂ ਨਾਨਕ ਜੀ ਦੀ ਨਿੰਦਿਆ ਕੀਤੀ ਹੈ ਤੇ ਲੋਕੀ ਡਾਂਗਾਂ ਲੈ ਕੇ ਜਾ ਰਹੇ ਹਨ। ਕਿਤੇ ਉਸੇ ਰਸਤੇ ਨੌਧ ਸਿੰਘ ਆ ਨਿਕਲਿਆ, ਕੀ ਦੇਖੇ ਕਿ ਇਕ ਲੰਮੀ ਦਾੜ੍ਹੀ ਵਾਲਾ ਪਰ ਕੇਸਹੀਨ ਆਦਮੀ ਖੜ੍ਹਾ ਹੈ ਤੇ ਲੋਕੀ ਉਸ ਦੇ ਉਦਾਲੇ ਹਨ। ਬਾਬੇ ਨੇ ਪੁੱਛਿਆ "ਭਾਈਆ! ਤੂੰ ਚਿੱਟੇ ਬਸਤਰਾਂ ਵਾਲਾ ਸਾਡੇ ਮੈਲੇ ਕੱਪੜਿਆਂ ਵਾਲਿਆਂ ਵਿਚ ਕਿਦਾਂ ਆ ਗਿਆ?" ਉਹ ਆਖਣ ਲੱਗਾ "ਤੁਸਾਨੂੰ ਸਭਨਾਂ ਨੂੰ ਆਰੀਆ ਬਨਾਉਣ ਆਇਆ ਹਾਂ।" ਬਾਬੇ ਨੇ ਆਖਿਆ, - "ਕੀ ਤੂੰ ਸਾਨੂੰ ਪਸ਼ੂਆਂ ਨੂੰ ਆਦਮੀ ਬਣਾਵੇਂਗਾ?" ਉਹ ਕਹਿਣ ਲੱਗਾ "ਪਸ਼ੂ ਪਸ਼ੂ ਹਨ, ਆਦਮੀ ਆਦਮੀ। ਮੈਂ ਕਰਾਮਾਤ ਦਾ ਕਾਇਲ ਨਹੀਂ।" ਨੌਧ ਸਿੰਘ ਨੇ ਕਿਹਾ, "ਸੱਜਣਾਂ! ਸਾਨੂੰ ਗਰੀਬਾਂ ਨੂੰ ਸਭ ਤੋਂ ਔਖਾ ਕੰਮ ਰਿਜ਼ਕ ਰੋਟੀ ਹੈ ਜੋ ਅਸੀਂ ਮਿੱਟੀ ਨਾਲ ਮਿੱਟੀ ਹੋ ਕੇ ਕਮਾਉਂਦੇ ਹਾਂ। ਸਾਨੂੰ ਚਤੁਰਾਈਆਂ ਲਈ ਵੇਲਾ ਨਹੀਂ ਲੱਭਦਾ। ਤੁਸੀਂ ਕਿਰਪਾ ਕਰਕੇ ਸ਼ਹਿਰਾਂ ਨੂੰ ਭਾਗ ਜਾ ਲਾਓ।" ਉਹ ਆਖਣ ਲੱਗਾ, "ਅਸਾਂ ਸਾਰੇ ਦੇਸ਼ ਨੂੰ ਆਰੀਆ ਕਰਨਾ ਹੈ।" ਬਾਬੇ ਨੇ ਕਿਹਾ, "ਜੇ ਪਸ਼ੂਆਂ ਨੂੰ ਆਦਮੀ ਨਹੀਂ ਬਨਾਉਣਾ ਤਾ ਆਰੀਆ ਬਣਾ ਕੇ ਕੀ ਬਨਾਉਣਾਂ ਜੇ? ਜੇ ਅਸਾਂ ਪੱਠੇ ਖੋਹ ਕੇ ਹੀ ਖਾਣੇ ਹਨ ਤੇ ਆਪਣਿਆਂ ਤੇ ਸੰਤੋਖ ਨਹੀਂ ਕਰਨਾ, ਜੇ ਅਸਾਂ ਹੱਕ ਨਹੀਂ ਪਛਾਨਣਾ ਤੇ ਪਰਾਏ ਹੱਕ ਨੂੰ ਗਊ ਸੂਰ ਨਹੀਂ ਸਮਝਣਾ, ਜੇ ਅਸਾਂ ਵਰਤਣ ਦਇਆ ਵਾਲੀ ਨਹੀਂ ਕਰਨੀ ਤਾਂ ਅਸੀਂ ਆਰੀਆ ਕਹਾ ਲਿਆ ਤਦ ਕੀ, ਤੇ ਜੇ ਹਿੰਦੂ ਮੁਸਲਮਾਨ ਕਹਾ ਲਿਆ ਤਦ ਕੀ, ਰਹੇ ਤਾਂ ਪਸ਼ੂ ਦੇ ਪਸ਼ੂ!" ਇਹ ਸੁਣ ਕੇ ਉਹ ਠਿਠੰਬਰ ਗਿਆ। ਕੁਛ ਬੋਲਣ ਲਗਾ ਸੀ, ਪਰ ਬਾਬਾ ਅਪਣੀ ਗੱਲ ਤੋਰੀ ਗਿਆ-

"ਸੁਣ ਭਾਈਆ! ਪਸ਼ੂ ਨੂੰ ਤਾਂ ਭੁੱਖ ਲੱਗੇ ਤੇ ਆਪੂੰ ਨਾ ਲਭੇਸੁ ਤਾਂ ਦੂਜੇ ਦੇ ਪੱਠੇ ਨੂੰ ਮੂੰਹ ਮਾਰਦਾ ਹੈ ਤੇ ਆਦਮੀ ਰੱਜਿਆ ਬੀ ਬੱਸ ਨਹੀਂ ਕਰਦਾ; ਅਸੀਂ ਤਾਂ ਪਸ਼ੂਆਂ ਤੋਂ ਬੀ ਨੀਵੇਂ ਹਾਂ। ਸੱਜਣਾਂ! ਸਾਨੂੰ ਧੜੇਬੰਦੀ ਸਿਖਾ ਕੇ ਕੀ ਬਨਾਵੇਂਗਾ? ਸਾਨੂੰ ਕੋਈ ਐਸਾ ਦਾਰੂ ਦੇਹ ਕਿ ਅਸੀਂ ਉਹ ਦਾਰੂ ਪੀ ਕੇ ਆਪਣੀ ਲਹੂ ਚੋਵੀਂ ਕਮਾਈ ਭੰਗ ਦੇ ਭਾੜੇ ਨਾਂ ਰੋੜ੍ਹੀਏ। ਸਾਨੂੰ ਕੋਈ ਠੰਢ ਪਾ ਕਿ ਜ਼ਿੱਦਾਂ ਵਿਚ ਆ ਕੇ ਖੱਟਿਆ ਕਮਾਇਆ ਕਚਹਿਰੀਆਂ ਵਿਚ ਜਾ ਕੇ ਨਾਂ ਰੋੜ੍ਹੀਏ। ਸਾਨੂੰ ਕੋਈ ਮਤ ਦੇਹ ਕਿ ਵੱਟਾ ਨਾ ਮਾਰੀਏ, ਪਰਾਇਆ ਪੱਠਾ ਦੱਥਾ ਹਨ੍ਹੇਰੇ ਸਵੇਰੇ ਵੱਢ ਕੇ ਕਲੇਸ਼ ਨਾ ਵਧਾਈਏ। ਕਿਰਤ ਕਰੀਏ, ਵੰਡ ਛਕੀਏ ਤੇ ਨਾਮ ਜਪੀਏ, ਇਸ ਨਾਲ ਹਿੰਦੂ ਦੀ ਭੀ ਕੱਲਯਾਣ ਹੈ ਤੇ ਮੁਸਲਮਾਨ ਦੀ ਬੀ। ਸੱਜਣਾਂ! ਇਹ ਰਾਸ ਤੇਰੇ ਪੱਲੇ ਨਹੀਂ ਤਾਂ ਜਾਹ, ਅਸੀਂ ਸੁਖੀ ਵੱਸਦੇ ਹਾਂ, ਸਾਰੇ ਪਿੰਡ ਵਿਚ ਅਸੀਂ ਸਾਰੇ ਇਕੋ ਜੇਹੇ ਹਾਂ। ਪੰਜ ਦਸ ਘਰ ਮੁਸਲਮਾਨਾਂ ਦੇ ਬੀ ਹਨ ਓਹ ਵੀ ਸਾਡੇ ਨਾਲ ਰਲ ਵਰਤਦੇ ਹਨ। ਕੋਈ ਝੇੜਾ ਸਾਡੇ ਵਿਚ ਨਹੀਂ। ਤੂੰ ਸਾਡਾ ਹਉਮੈ ਰੋਗ ਤਾਂ ਕੱਟਣਾ ਨਹੀਂ, ਕਿਸੇ ਪਸ਼ੂ ਬਿਰਤੀ ਨੂੰ ਦੇਵ ਬਿਰਤੀ ਬਣਾਉਣਾ ਨਹੀਂ, ਦੋ ਚਾਰ ਮਾਲੀ ਢੱਟੇ ਲੜਨ ਘੁਲਣ ਜੋਗੇ ਬਣਾ ਕੇ ਟੁਰ ਜਾਵੇਂਗਾ, ਪਏ ਤੇਰੇ ਮਗਰੋਂ ਭਰਾ ਭਰਾ ਲੜਨਗੇ ਤੇ ਜਿੱਦਾਂ ਬੰਨ੍ਹਣਗੇ। ਤੇਰੇ ਵਰਗੇ ਪੰਡਤ ਆਇਆ ਕਰਨਗੇ, ਝਗੜਿਆਂ ਦੀਆਂ ਛਿੰਝਾਂ ਪਿਆ ਕਰਨਗੀਆਂ। ਪੱਤੀਆਂ ਵਿਚ ਤੇ ਬਿਰਾਦਰੀਆਂ ਵਿਚ ਟਾਕਰੇ ਟੁਰ ਪੈਣਗੇ। ... ਹੋਰ ਕੀ ਹੋਣਾ ਹੈ? ਮਿੱਤ੍ਰਾ! ਮੈਂ ਕੁਛ ਮਹੀਨੇ ਲਹੌਰ ਰਹਿ ਆਇਆ ਹਾਂ ਤੇ ਸਾਰੇ ਤਮਾਸ਼ੇ ਦੇਖ ਆਇਆ ਹਾਂ। ਜਾਹ ਵੀਰਾ! ਪੜ੍ਹਿਆਂ ਵਿਚ ਜਾਹ। ਸਾਨੂੰ ਮੂਰਖਾਂ ਨੂੰ ਤ੍ਰੈ ਗੱਲਾਂ ਵਿਚ ਰਹਿਣ ਦੇ-

ਕਿਰਤ ਕਰਨੀ,

ਵੰਡ ਛਕਣਾ ਤੇ

ਨਾਮ ਜਪਣਾ।

ਅਸੀਂ ਆਪਣੀ ਮੂਰਖਤਾ ਵਿਚ ਸੁਖੀ ਪਏ ਵੱਸਨੇ ਹਾਂ। ਹੁਣ ਸਾਡੇ ਪਿੰਡ ਦੇ ਲੋਕੀ ਤਹਿਸੀਲ ਤੇ ਠਾਣੇ ਦੇ ਪਹੇ ਮਸੇਂ ਮਸੇਂ ਭੁੱਲੇ ਹਨ ਤੇ ਕਲਾਲਖਾਨੇ ਠੇਕੇ ਦੀ ਹੱਟੀ ਅਸਾਂ ਸੌ ਸੁੱਖਣਾਂ ਸੁੱਖ ਕੇ ਆਪਣੇ ਪਿੰਡੋਂ ਵਿਦਾ ਕੀਤੀ ਹੈ ਤੇ ਖਹਿੜੇ ਛੁਡਾਏ ਹਨ। ਜਾਹ ਵੀਰਾ! ਅਸਾਂ ਹੁਣ ਜ਼ਹਿਰਾਂ ਦਾ ਚਸਕਾ ਛੱਡਕੇ ਮਸੇਂ ਮਸੇਂ ਦੁੱਧ ਨਾਲ ਪਿਆਰ ਪਾਇਆ ਹੈ। ਜਾਹ ਵੀਰਾ! ਅਸੀਂ ਹੁਣ ਮਸਾਂ ਮਸਾਂ ਆਪਣੀਆਂ ਕਮਾਈਆਂ ਨਾਲ ਵਕੀਲਾਂ ਮੁਨਸ਼ੀਆਂ ਦੇ ਘਰ ਭਰ ਕੇ ਆਪ ਸੁੱਕੇ ਟੁੱਕਰ ਖਾਣ ਦੀ ਬਾਣ ਛੱਡ ਕੇ ਪੈਸੇ ਘਰ ਰੱਖ ਕੇ ਚੋਪੜੀ ਰੋਟੀ ਦਾ ਸੁਆਦ ਸਿੱਖਯਾ ਹੈ। ਮਸਾਂ ਮਸਾਂ ਸਾਡੇ ਕਰਮ-ਸੜੇ ਪੈਰਾਂ ਨੇ ਕਚਹਿਰੀਆਂ ਦੀ ਮਿੱਟੀ ਛਾਨਣੀ ਛੱਡੀ ਹੈ। ਜਾਹ ਵੀਰਾ! ਜਾਹ ਦੇਖ, ਸਾਡੇ ਖੂਹਾਂ, ਪੈਲੀਆਂ, ਬੰਨਿਆਂ ਤੇ ਦੇਖ ਕਿ ਅਸੀਂ ਮੂਰਖ ਲੋਕ ਕਿਰਤਾਂ ਕਰਦੇ ਸੁਖਮਨੀਆਂ ਪੜ੍ਹ ਰਹੇ ਹਾਂ, ਫਿਰ ਸਾਡੀ ਜੂਹ ਵਿਚ ਸਾਰੇ ਫਿਰਕੇ




ਵੇਖ, ਚਾਰ ਚੁਫੇਰੇ ਪਰਮੇਸ਼ੁਰ ਦੇ ਜਸ ਦੀ ਧੁਨਿ ਕੰਨਾਂ ਵਿਚ ਪਏਗੀ। ਫੇਰ ਦੱਸ, ਸਾਨੂੰ ਤੇਰੀ ਪੰਡਤਾਈ ਦੀ ਲੋੜ ਹੈ?"

ਉਪਦੇਸ਼ਕ ਸਾਹਿਬ ਸ਼ਰਮਿੰਦੇ ਹੋ ਰਹੇ ਸਨ, ਸਿੱਧੇ ਠੁਲ੍ਹੇ ਪਰ ਕਰਨੀ ਵਾਲੇ ਆਦਮੀ ਦੇ ਵਰਤੋਂ ਦੇ ਵਾਰ, ਹੱਡ ਬੀਤੇ ਵਾਕ, ਘਾਉ ਕਰ ਰਹੇ ਸਨ, ਪਰ ਸੁਭਾਉ ਚਿੰਝੜੀਦਾਰ ਸੀ। ਕਹਿਣ ਲੱਗਾ, ਕੀ ਤੁਸਾਂ ਅਨਪੜ੍ਹ ਹੀ ਰਹਿਣਾ ਹੈ, ਵਿਦਯਾ ਨਹੀਂ ਪਾਉਣੀ? ਜਗਤ ਵਿਦਵਾਨ ਹੋ ਕੇ ਸੁਖ ਪਾ ਰਿਹਾ ਹੈ।

ਬਾਬਾ – ਮੈਥੋਂ ਪੁੱਛਦਾ ਹੈਂ ਤੇ ਸਚੋ ਸੱਚ ਪੁੱਛਦਾ ਹੈਂ? ਮੈਂ ਉਸ ਵਿਦਯਾ ਨੂੰ ਵਿਹੁ ਸਮਝਦਾ ਹਾਂ ਜੋ ਸੁਭਾਉ ਨਹੀਂ ਬਦਲਦੀ। ਵਿਦਯਾ ਇਕ ਸਾਣ ਹੈ, ਇਸ ਪਰ ਚਾਕੂ ਚੜ੍ਹੇ ਤਾਂ ਤਿੱਖਾ ਚਾਕੂ ਕੈਂਚੀ ਚੜ੍ਹੇ ਤਾਂ ਤਿੱਖੀ ਕੈਂਚੀ। ਹਾਂ, ਐਸੀ ਵਿਦਯਾ ਜਿਸ ਨਾਲ ਸੁਭਾਉ ਨਹੀਂ ਮੁੜਦਾ, ਪਸ਼ੂ ਦਾ ਮਨੁਖ ਨਹੀਂ ਬਣਦਾ, ਮਨੁੱਖ ਦਾ ਦੇਵਤਾ ਨਹੀਂ ਬਣਦਾ, ਸਾਨੂੰ ਨਹੀਂ ਲੋੜੀਂਦੀ। ਹਾਂ ਜੇ ਹੈ ਤਾਂ ਸਾਡੇ ਉਤੇ ਐਸੀ ਵਿਦਯਾ ਦੀ ਕ੍ਰਿਪਾ ਕਰੋ ਜੋ ਸੁਭਾਉ ਪਲਟ ਦੇਵੇ, ਨਹੀਂ ਤਾਂ ਅਸੀਂ ਮੂਰਖ ਚੰਗੇ ਹਾਂ, ਰੋਟੀ ਖਾ ਲੈਂਦੇ ਹਾਂ, ਆਪਮੀ ਨੀਂਦ੍ਰੇ ਸੌਂ ਲੈਂਦੇ ਹਾਂ, ਨਾਂ ਦੁਖਦੇ ਹਾਂ ਨਾਂ ਦੁਖਾਉਂਦੇ ਹਾਂ। ਜੇ ਭਾਈਆ! ਕੋਈ ਵਿਦਯਾ ਐਸੀ ਹਈ ਜੋ ਕਾਯਾਂ ਪਲਟੇ ਤਾਂ ਦੱਸ?

ਉਪਦੇਸ਼ਕ ਹੁਣ ਹਿੰਦੀ ਬੋਲੀ ਵਿਚ ਕਹਿਣ ਲੱਗਾ – ਤੁਮਾਰਾ ਗੁਰੂ ਬੀ ਅਨਪੜ੍ਹ ਥਾ, ਤਬੀ ਐਸਾ ਕਹਿਤਾ ਹੈ?

ਬਾਬਾ – ਕਿਉਂ ਨਾਂ ਹੋਵੇ! ਮੇਰਾ ਗੁਰੂ ਅਨਪੜ੍ਹ ਸੀ, ਵਾਹ! ਪਰ ਮੈਂ ਸਦਕੇ ਉਸ ਅਨਪੜ੍ਹਤਾ ਦੇ, ਸੂਰਜ ਵਲ ਮੈਂ ਤੱਕਿਆ ਮੇਰੇ ਨੈਣ ਬੰਦ ਹੋ ਗਏ, ਮੈਨੂੰ ਕੁਛ ਨਾਂ ਦਿੱਸਿਆ, ਮੈਂ ਸਦਕੇ ਏਸ ਹਨ੍ਹੇਰੇ ਦੇ! ਵਾਹ ਮੇਰੇ ਸਤਿਗੁਰਾ!

***ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥***
***ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥***
***ਪੰਨਾ – 463***

ਹੇ ਮੇਰੇ ਮਨੁੱਖ ਤੋਂ ਦੇਵਤਾ ਕਰਨ ਵਾਲੇ ਸਤਿਗੁਰੂ! ਤੇਰੀ ਵਿਦਯਾ ਤੋਂ ਬਲਿਹਾਰ!

ਬਾਬਾ ਤਾਂ ਅੱਖਾਂ ਮੀਟ ਕੇ ਇਸ ਰੰਗ ਵਿਚ ਰੱਤਾ ਕੁਛ ਸਿਫਤ ਸਲਾਹ ਦੇ ਘਰ ਵਿਚ ਬੋਲ ਰਿਹਾ ਸੀ, ਪਰ ਇਕ ਗੱਭਰੂ ਨੇ ਵੱਟ ਕੇ ਹੂਰਾ ਉਪਦੇਸ਼ਕ ਦੇ ਬੁਥਾੜੇ ਤੇ ਮਾਰਿਆ "ਕੂ ਤਾਂ ਓਇ, ਫੇਰ ਕੂ!"

ਬਾਬੇ ਦੀ ਅੱਖ ਖੁੱਲ੍ਹ ਗਈ, ਗੱਭਰੂ ਦਾ ਹੱਥ ਫੜ ਲਿਆ ਤੇ ਦੂਜਾ ਹੂਰਾ ਰੋਕ ਲਿਆ। ਫੇਰ ਉਪਦੇਸ਼ਕ ਨੂੰ ਗਲ ਲਾਇਆ, ਪਿਆਰ ਦਿੱਤਾ ਤੇ ਆਖਿਆ, "ਖਿਮਾ ਕਰੋ।" ਪਰ ਉਪਦੇਸ਼ਕ ਜੋ ਹੂਰੇ ਨਾਲ ਸਹਿਮ ਗਿਆ ਸੀ, ਹੁਣ ਪਿਆਰ ਨਾਲ ਤ੍ਰੱਪ ਉਠਿਆ, ਤਦ ਬਾਬੇ ਕਿਹਾ – "ਵੇਖ ਸਿਖਾਵਣ ਆਏ ਵੀਰਾ! ਤੇਰੀ ਬਿਰਤੀ ਹੁਣ ਕਿੱਥੇ ਹੈ? ਹੈ ਇਹ ਦੇਵ ਬਿਰਤੀ? ਲਹੂ ਨਾਲ ਲਹੂ ਨਹੀਂ ਧੋਪਦਾ। ਪਿਆਰ ਨਾਲ ਵੈਰ ਜਿੱਤੀਦਾ ਹੈ, ਮੈਂ ਪਹਿਲਾਂ ਆਖਿਆ ਸੀ ਕਿ ਤੂੰ ਸ਼ਹਿਰਾਂ ਵਿਚ ਵੱਸ, ਅਸੀਂ ਮੂਰਖ ਲੋਕ ਹਾਂ, ਸੁਖੀ ਬੈਠੇ ਹਾਂ।"

ਹੁਣ ਡਾਂਗਾਂ ਵਾਲੇ ਬੀ ਪੁੱਜ ਪਏ ਸਨ, ਤੇ ਬੜੇ ਜੋਸ਼ ਵਿਚ ਕਹਿ ਰਹੇ ਸਨ, ਉਹ ਕੌਣ ਹੈ ਜਿਸਨੇ ਸਤਿਗੁਰ ਨਾਨਕ ਦੇਵ ਜੀ ਦੀ ਬੇਅਦਬੀ ਕੀਤੀ ਹੈ? ਪਰ ਬਾਬੇ ਨੂੰ ਵੇਖਕੇ ਠਹਿਰ ਗਏ। ਤਦੋਂ ਬਾਬੇ ਨੇ ਸਭਨਾਂ ਨੂੰ ਕਿਹਾ, "ਵੀਰੋ! ਜੇਰਾ ਕਰੋ, ਇਹ ਆਦਮੀ ਪੜ੍ਹਿਆ ਹੋਇਆ ਹੈ ਐਸੀ ਵਿਦਯਾ ਜੋ ਵੈਰ ਦਾ ਸੁਭਾਉ ਨਹੀਂ ਮੋੜਦੀ। ਇਸ ਨੂੰ ਵਿਦਯਾ ਦੇ ਘੁਸਮਸਾਲੇ ਦੀ ਸੋਝੀ ਹੈ, ਪਰ ਪਿਆਰ ਦੇ ਚਾਨਣੇ ਦਾ ਪਤਾ ਨਹੀਂ, ਇਸ ਕਰਕੇ ਮਹਾਂ ਪੁਰਖਾਂ ਦੀ ਨਿੰਦਯਾ ਕਰਦਾ ਹੈ, ਸਾਨੂੰ ਚਾਹੀਦਾ ਹੈ ਏਸ ਦੀ ਭੁੱਲ ਕੱਢ ਦੇਈਏ। ਜੇ ਮਾਰ ਘੱਤਿਆ, ਤਦ ਭੁੱਲ ਇਸ ਦੀ ਆਤਮਾਂ ਦੇ ਨਾਲ ਜਾਏਗੀ, ਦੂਰ ਤਾਂ ਨਾ ਹੋਊ। ਇਸ ਨੂੰ ਪਤਾ ਨਹੀਂ ਕਿ ਨਿੰਦਯਾ ਰੱਬੀ ਗੁਣ ਨਹੀਂ, ਨਿੰਦਯਾ ਕਰਨੀ ਸ਼ੁਭ ਗੱਲ ਨਹੀਂ; ਧਰਮ ਦੇ ਲੇਖੇ ਵਿਚ 'ਨਿੰਦਯਾ' ਨਹੀਂ ਗਿਣੀ ਗਈ, ਇਹ ਮਾੜੇ ਕਰਮਾਂ ਦੀ ਗਿਣਤੀ ਵਿਚ ਹੈ। ਇਸ ਨੂੰ ਚੇਤਾ ਨਹੀਂ ਕਿ ਇਹ ਧਰਮ ਦਾ ਉਪਦੇਸ਼ਕ ਹੈ, ਜੇ ਇਹ ਨਿੰਦਯਾ ਕਰੂ ਤਾਂ ਮਾੜਾ ਕੰਮ ਕਰੂ, ਜਦ ਮਾੜਾ ਕੰਮ ਕਰੂ ਤਦ ਧਰਮੀ ਨਾ ਰਿਹਾ, ਫੇਰ ਜਦ ਧਰਮੀ ਨਾ ਰਿਹਾ ਤਾਂ ਅਧਰਮੀ ਹੋ ਗਿਆ, ਅਧਰਮੀ ਪਹਿਲਾਂ ਧਰਮੀ ਬਣੇ ਆਪ, ਤੇ ਪਿੱਛੋਂ ਕਿਸੇ ਨੂੰ ਮੱਤ ਦੇਵੇ।"

ਬਾਬੇ ਦੀ ਸਿੱਧੀ ਪਰ ਤੁਲਵੀਂ ਗੱਲ ਨੇ ਅਸਰ ਕੀਤਾ। ਗੁੱਸੇ ਵਿਚ ਉਛਲ ਕੇ ਤੇ ਡਾਂਗਾਂ ਵੇਖ ਕੇ ਡਰਦੇ ਦੇ ਜੀ ਵਿਚ ਸੋਚ ਫੁਰ ਹੀ ਪਈ ਕਿ ਸੱਚਮੁੱਚ ਨਿੰਦਯਾ ਆਸੁਰੀ ਗੁਣ ਹੈ, ਦੈਵੀ ਗੁਣ ਨਹੀਂ ਤੇ ਜੇ ਮੈਂ ਆਸੁਰੀ ਗੁਣਾਂ ਦਾ ਪ੍ਰਚਾਰ ਕਰਾਂ ਤਾਂ ਮੈਂ ਕਾਹਦਾ ਭਲਾ ਹੋਇਆ, ਮੇਰੇ ਵਿਚ ਨਿੰਦਯਾ, ਗੁੱਸਾ, ਈਰਖਾ ਨਹੀਂ ਚਾਹੀਏ।

ਇਸ ਸੋਚ ਨੇ ਉਪਦੇਸ਼ਕ ਦਾ ਕਾਂਟਾ ਅੰਦਰੋਂ ਬਦਲਿਆ। ਬਾਹਰੋਂ ਬਾਬੇ ਨੇ ਕਿਹਾ, "ਸੱਜਣਾਂ! ਕੋਈ ਤੇਰਾ ਰੱਬ ਹੈ?" ਉਪਦੇਸ਼ਕ ਨੇ ਕਿਹਾ, "ਇਹੋ ਰੱਬ ਹੈ।"

ਬਾਬਾ – ਉਹ ਆਖਦਾ ਹੈ: ਭਲਿਆਈ ਵਧੇ ਕਿ ਬੁਰਿਆਈ, ਨਿੰਦਯਾ, ਈਰਖਾ, ਲੜਾਈ ਵਧੇ?

ਉਪਦੇਸ਼ਕ – ਪਿਆਰ ਵਧੇ।

ਬਾਬਾ – ਫੇਰ ਤੁਸੀਂ ਏਥੇ ਆਕੇ ਅੱਗ ਪਾ ਦਿੱਤੀ, ਨਾਲ ਆਪਣੀ ਜਾਨ ਤੌਖਲੇ ਵਿਚ ਪਾ ਲਈ। ਇਨ੍ਹਾਂ ਲੋਕਾਂ ਦੇ ਅੰਦਰ ਤੁਸਾਂ ਇਨ੍ਹਾਂ ਦੇ ਪਿਆਰ ਨਾਲ ਭਰੇ ਮਰਮ ਦੇ ਥਾਂ ਛੇੜ ਕੇ ਆਪਣੇ ਲਈ ਮੌਤ ਤੇ ਇਨ੍ਹਾਂ ਲਈ ਰੰਜ ਨੂੰ ਸੱਦ ਘੱਲਿਆ। ਤੁਸਾਂ ਕੀ ਪ੍ਰਚਾਰ ਕੀਤਾ? ਰੱਬ ਦੇ ਗੁਣਾਂ ਦਾ ਕਿ ਰਾਖਸ਼ੀ ਗੁਣਾਂ ਦਾ?

ਉਪਦੇਸ਼ਕ – ਸਿੱਧੇ ਪਰ ਤ੍ਰਿੱਖੇ ਘਾਵ ਲਾਉਣ ਵਾਲਿਆ! ਮੈਨੂੰ ਤੇਰੀ ਸਮਝ ਪੈ ਗਈ ਹੈ, ਪਰ ਇਹ ਦੱਸ!




